# ਕਠਪੁਤਲਾ

(ਇਟਲੀ ਦੀ ਪ੍ਰਸਿੱਧ ਰਚਨਾ ਪਿਨਾਕੀਓ ਦਾ ਅਨੁਵਾਦ)

**ਬਹੁਤ-ਬਹੁਤ ਸ਼ੁਕਰਾਨਾ**

ਡਾ. ਹਰਪਾਲ ਸਿੰਘ ਪੰਨੂ ਦਾ ਇਹ ਕਿਤਾਬ ਪਾਠਕਾਂ ਤੱਕ ਪੁਚਾਣ ਲਈ ਜਿਨ੍ਹਾਂ ਪਾਸੋਂ ਪ੍ਰੇਰਨਾ ਅਤੇ ਖਰਚਾ ਮਿਲੇ।

**ਲੇਖਕ ਦੀਆਂ ਹੋਰ ਰਚਨਾਵਾਂ**

- ਸਮੇਂ ਦੀ ਬੁੱਕਲ ਵਿੱਚੋਂ
- ਵਿਚਾਰੀ ਐਵਰਿਸਟ
- ਲੋਕ ਰਾਜ
- ਗੰਗਾ ਜਮਨੀ
- ਸਮਰਾਟ (ਮੈਕਿਆਵੈਲੀ ਦੇ 'ਪ੍ਰਿੰਸ' ਦਾ ਅਨੁਵਾਦ)
- ਜਦ ਦੁਨੀਆਂ ਜਵਾਨ ਸੀ (ਡਾਕਟਰ ਵੈਰੀਅਰ ਐਨਵਿਨ ਦੀ ਪੁਸਤਕ 'ਵ੍ਹੈੱਨ ਦੀ ਵਰਲਡ ਵਾਜ਼ ਯੰਗ ਦਾ ਅਨੁਵਾਦ)

# ਕਠਪੁਤਲਾ

(ਇਟਲੀ ਦੀ ਪ੍ਰਸਿੱਧ ਰਚਨਾ ਪਿਨਾਕੀਓ ਦਾ ਅਨੁਵਾਦ)


**ਅਨੁਵਾਦਕ**

**ਰਾਜਿੰਦਰ ਸਿੰਘ ਆਹਲੂਵਾਲੀਆ**





**ਨਵਰੰਗ ਪਬਲੀਕੇਸ਼ਨਜ਼**

# *Kathputla*

by

***Rajinder Singh Ahluwalia***

ISBN 978-93-91989-77-4



**Price: 250/-**

***Published by***

**Navrang Publications**

Vill. Chak Amritsaria, Patran Road

**Samana**-147101

Ph. 01764-224747 99151-29747

email: navrang47samana@gmail.com

Printed at:

R.K. Printers, Delhi



ਭੈਣ ਰਾਜਿੰਦਰ ਨੂੰ
ਜਿਸ ਦੀ ਉੱਚ ਆਤਮਾ
ਅੱਜ ਵੀ ਸਾਨੂੰ ਪਰੇਰਦੀ ਹੈ।

**ਵਿਸ਼ੇਸ਼ ਧੰਨਵਾਦ**

ਇਹ ਪੁਸਤਕ ਪਹਿਲੀ ਵਾਰ 1962 ਵਿੱਚ ਛਾਪੀ ਗਈ ਹੈ। ਹੁਣ 61 ਸਾਲਾਂ ਬਾਅਦ ਇਸ ਪੁਸਤਕ ਨੂੰ ਦੁਆਰਾ ਪ੍ਰਕਾਸ਼ਿਤ ਕਰਨ ਦੀ ਖ਼ੁਸ਼ੀ ਲੈ ਰਹੇ ਹਾਂ।

—ਪ੍ਰਕਾਸ਼ਕ

ਇਸ ਪੁਸਤਕ ਨੂੰ ਬੱਚਿਆਂ ਦੇ ਸਾਹਿਤ ਵਿੱਚੋਂ 1961 ਦੀ ਸਭ ਤੋਂ ਵਧੀਆ ਪੰਜਾਬੀ ਰਚਨਾ ਹੋਣ ਕਰਕੇ ਭਾਰਤ ਸਰਕਾਰ ਵੱਲੋਂ ਪੁਰਸਕਾਰ ਮਿਲਿਆ।

## ਕਹਾਣੀ ਬਾਰੇ

ਕਠਪੁਤਲਾ, ਮਾਂ-ਬੋਲੀ ਪੰਜਾਬੀ ਵਿਚ, ਇਟਲੀ ਦੇਸ਼ ਦੇ ਜਗਤ ਪ੍ਰਸਿੱਧ ਲੇਖਕ ਕੁਲੌਦੀ ਦੀ ਉਸ ਮੌਲਿਕ ਕਿਰਤ ਪਿਨਾਕੀਓ ਦਾ ਸਿੱਧਾ ਅਨੁਵਾਦ ਹੈ ਜਿਸ ਨੂੰ ਬੱਚਿਆਂ ਦੇ ਸਾਹਿਤ ਵਿੱਚ ਅੰਤਰਰਾਸ਼ਟਰੀ ਦਰਜਾ ਪ੍ਰਾਪਤ ਹੈ ਅਤੇ ਜਿਸ ਦਾ ਅਨੁਵਾਦ ਸੰਸਾਰ ਦੀਆਂ ਲਗਭਗ ਸਾਰੀਆਂ ਵੱਡੀਆਂ ਬੋਲੀਆਂ ਵਿਚ ਹੋ ਚੁੱਕਾ ਹੈ। ਅਨੁਵਾਦ ਕਰਨ ਦਾ ਮੇਰਾ ਭਾਵ ਇਕ ਇਹ ਵੀ ਹੈ ਕਿ ਭਾਰਤੀ ਬੱਚੇ ਹਾਸੇ ਨਾਲ ਮੂੰਹੋਂ-ਮੂੰਹ ਭਰੇ ਇਸ ਗਿਆਨ-ਭੰਡਾਰ ਤੋਂ ਕਿਉਂ ਵਾਂਝੇ ਰਹਿਣ।

ਕਹਾਣੀ ਦਾ ਧੁਰਾ ਹੈ ਇਕ ਕਠਪੁਤਲਾ। ਉਸ ਨੂੰ ਇਕ ਦਿਨ ਸੱਚੀ-ਮੁੱਚੀ ਦਾ ਮੁੰਡਾ ਬਣਨ ਦਾ ਸ਼ੌਂਕ ਉੱਠਿਆ। ਅਖ਼ੀਰ ਆਪਣੀ ਹਿੰਮਤ ਅਤੇ ਕਲਪਨਾ ਸਦਕੇ ਉਹ ਮੁੰਡਾ ਬਣ ਕੇ ਹੀ ਰਿਹਾ। ਪਰ ਕਿਵੇਂ? ਇਹ ਪਤਾ ਤਾਂ ਕਹਾਣੀ ਪੜ੍ਹ ਕੇ ਹੀ ਲਗੇਗਾ ।

—ਅਨੁਵਾਦਕ





# 1

ਇੱਕ ਸੀ………।

ਤੁਸੀਂ ਸ਼ਾਇਦ ਆਖੋਗੇ—ਰਾਜਾ।

ਊਂ ਹੂੰ। ਰਾਜਾ ਨਹੀਂ, ਲੱਕੜ ਦਾ ਮੁੱਢ। ਕੋਈ ਕੀਮਤੀ ਲੱਕੜ ਤਾਂ ਸੀ ਨਹੀਂ। ਐਂਵੇ ਜਿਹਾ ਟੋਟਾ ਸੀ, ਭੱਠੀ ਬਾਲਣ ਜਾਂ ਸਿਆਲੇ ਨੂੰ ਸੇਕਣ ਦੇ ਕੰਮ ਆਉਣ ਵਾਲਾ।

ਇਹ ਟੋਟਾ ਪਿਆ ਸੀ ਇੱਕ ਬੁੱਢੇ ਤਰਖਾਣ ਦੀ ਹੱਟੀ 'ਚ। ਪਤਾ ਨਹੀਂ ਉਥੇ ਕਿਵੇਂ ਜਾ ਪੁੱਜਾ। ਤਰਖਾਣ ਬਾਬੇ ਦਾ ਨਾਂ ਤਾਂ ਸੀ ਅਨਤੋਨੀਓ, ਪਰ ਛੇੜਦੇ ਸਨ ਉਸ ਨੂੰ 'ਆੜੂ' ਕਹਿ ਕੇ, ਨੱਕ ਜੋ ਉਸ ਦਾ ਪੱਕੇ ਆੜੂ ਵਰਗਾ ਸੀ—ਲਾਲ ਲਾਲ, ਗੋਲ ਮਟੋਲ ਅਤੇ ਲਿਸ਼ ਲਿਸ਼ ਕਰਦਾ।

ਲਕੜੀ ਨੂੰ ਵੇਖ-ਵੇਖ ਫੁਲ-ਫੁਲ ਪੈਂਦਾ ਸੀ ਅਨਤੋਨੀਓ। ਖ਼ੁਸ਼ੀ ਵਿੱਚ ਆਪਮੁਹਾਰਾ ਬੋਲ ਉਠਿਆ:

"ਬੜੇ ਵੇਲੇ ਸਿਰ ਹੱਥ ਲਗੀ ਏ ਲੱਕੜ। ਕਿਉਂ ਨਾ ਇਸ ਤੋਂ ਮੇਜ਼ ਦੀ ਲੱਤ ਹੀ ਘੜ ਛੱਡਾਂ।"

ਇਹ ਆਖਦਿਆਂ ਸਾਰ ਉਸ ਨੇ ਤਿੱਖੀ ਜਿਹੀ ਕੁਹਾੜੀ ਫੜੀ ਅਤੇ ਲੱਗਾ ਲੱਕੜ ਨੂੰ ਛਿਲਣ ਤੇ ਘੜਨ। ਹਾਲਾਂ ਪਹਿਲਾ ਫਾੜ ਹੀ ਲਾਹਿਆ ਹੋਣਾ ਏ ਕਿ ਇੱਕ ਦਮ ਉਸ ਦਾ ਹੱਥ ਰੁਕ ਗਿਆ। ਇੱਕ ਦਿਲ-ਚੀਰਵੀਂ ਚੀਕ ਉਸ ਦੇ ਕੰਨੀਂ ਪਈ:

"ਨਾ ਮਾਰ ਜ਼ਾਲਮਾ, ਇੰਨੀ ਜ਼ੋਰ ਦੀ ਨਾ ਮਾਰ ਮੈਨੂੰ।"

ਉਹ ਹੱਕਾ ਬੱਕਾ ਰਹਿ ਗਿਆ। ਅੱਖੀਆਂ ਇਧਰ ਉਧਰ ਘੁਮਾਈਆਂ। ਇਹ ਵੇਖਣ ਲਈ ਕਿ ਚੀਕ ਕਿਧਰੋਂ ਆਈ ਹੈ, ਪਹਿਲਾਂ ਤਾਂ ਕਮਰੇ ਦੇ ਅੰਦਰ ਝਾਤੀ ਮਾਰੀ। ਪਰ ਅੰਦਰ ਕੋਈ ਵੀ ਨਾ। ਫੱਟੇ ਥੱਲੇ ਤੱਕਿਆ, ਉਸ ਹੇਠ ਵੀ ਕੋਈ ਨਾ। ਬੰਦ ਅਲਮਾਰੀ ਖੋਲ੍ਹ ਵੇਖੀ। ਉਸ ਵਿੱਚ ਵੀ ਕੋਈ ਨਾ। ਬੂਰ ਵਾਲੀ ਟੋਕਰੀ ਵੱਲ ਨਜ਼ਰ ਦੁੜਾਈ, ਪਰ ਉਹ ਵੀ ਖ਼ਾਲੀ। ਦੁਕਾਨ ਦਾ ਬਾਹਰਲਾ ਬੂਹਾ ਖੋਲ੍ਹ ਕੇ ਸੜਕ ਵੱਲ ਝਾਤੀ ਮਾਰੀ। ਉਧਰ ਵੀ ਕੋਈ ਨਾ। ਤੇ ਫੇਰ….

"ਹਾਂ ਹੁਣ ਸਮਝ ਪਈ।" ਉਸ ਨੇ ਸਿਰ ਖੁਰਕਦੇ ਤੇ ਮੁਸਕਰਾਂਦੇ ਹੋਏ ਆਖਿਆ। "ਇਹ ਚੀਕ ਤਾਂ ਸੀ ਮੇਰੇ ਮਨ ਦਾ ਹੀ ਭਰਮ। ਚਲੋ, ਮੁੜ ਕੰਮ ਲੱਗੀਏ।"

ਇਹ ਕਹਿੰਦੇ ਹੋਏ ਹੱਥ 'ਚ ਕੁਹਾੜੀ ਫੜ ਕੇ ਠਾਹ ਮਾਰੀ ਲਕੜੀ ਤੇ "ਊ.....ਈ....ਈ। ਡਾਢਾ ਜ਼ੁਲਮ ਕਮਾਇਆ ਈ, ਮੇਰੇ ਨਾਲ ਤੂੰ।" ਕਿਸੇ ਨੇ ਚੀਕ ਕੇ ਆਖਿਆ।

ਇਸ ਵਾਰੀ ਬਾਬਾ ਡੈਂਬਰ ਗਿਆ। ਉਹਦੀਆਂ ਅੱਖਾਂ ਟੱਡੀਆਂ ਰਹਿ ਗਈਆਂ। ਮੂੰਹ ਖੁਲ੍ਹੇ ਦਾ ਖੁਲ੍ਹਾ। ਜੀਭ ਠੋਡੀ ਤਾਈਂ ਲਮਕ ਪਈ। ਨਿਰਾ ਭੂਤ ਲੱਗਣ ਲੱਗ ਪਿਆ। ਜਦੋਂ ਸਾਹ ਵਿਚ ਸਾਹ ਆਇਆ ਕੰਬਦੇ ਤੇ ਥਥਲਾਂਦੇ ਹੋਏ ਕਹਿਣਾ ਸ਼ੁਰੂ ਕੀਤਾ:

"ਪਰ 'ਊਈ' ਦੀ ਆਵਾਜ਼ ਆ ਕਿਥੋਂ ਰਹੀ ਹੈ? ਇਥੇ ਤਾਂ ਨੇੜੇ ਤੇੜੇ ਕੋਈ ਜਿਉਂਦੀ-ਜਾਗਦੀ ਚੀਜ਼ ਈ ਨਹੀਂ। ਕਿਤੇ ਇਸ ਲੱਕੜ ਨੂੰ ਕਿਸੇ ਨੇ ਬੱਚਿਆਂ ਵਾਂਗ ਰੋਣਾ ਤਾਂ ਨਹੀਂ ਸਿਖਾ ਦਿੱਤਾ? ਪਰ ਨਹੀਂ, ਇਹ ਤਾਂ ਹੋ ਨਹੀਂ ਸਕਦਾ। ਹੈ ਤਾਂ ਇਹ ਲੱਕੜ ਹੀ ਨਾ। ਹੋਰਨਾ ਲਕੜੀਆਂ ਵਰਗੀ। ਬਾਲਣ ਦੇ ਕੰਮ ਆਉਣ ਵਾਲੀ। ਤੇ ਫੇਰ? ਲੁਕਿਆ ਬੈਠਾ ਨਾ ਹੋਵੇ ਕੋਈ ਲੱਕੜ 'ਚ? ਖ਼ੈਰ, ਕੋਈ ਗੱਲ ਨਹੀਂ, ਜੇ ਕੋਈ ਲੁਕਿਆ ਬੈਠਾ ਏ ਤਾਂ ਸਮਝੋ ਆਈ ਸ਼ਾਮਤ ਉਸ ਦੀ। ਹੁਣੇ ਟਿਕਾਣੇ ਲਾਉਂਦਾ ਹਾਂ ਉਸ ਨੂੰ।"

ਇਹ ਕਹਿੰਦਿਆਂ ਲਕੜੀ ਭੁਆਂ ਮਾਰੀ ਕੰਧ ਤੇ। ਫਿਰ ਲੱਗਾ ਕੰਨ ਖੜ੍ਹੇ ਕਰਕੇ ਸੁਣਨ ਕਿ ਫੇਰ ਕਿਸੇ ਦੇ ਰੋਣ ਦੀ ਆਵਾਜ਼ ਆਉਂਦੀ ਏ ਕਿ ਨਹੀਂ। ਦੋ ਮਿੰਟ ਲੰਘ ਗਏ। ਆਵਾਜ਼ ਕੋਈ ਨਾ ਆਈ। ਪੰਜ ਮਿੰਟ ਬੀਤ ਗਏ ਫਿਰ ਵੀ ਕੋਈ ਨਾ। ਦਸ ਮਿੰਟ ਹੋ ਗਏ ਚੁਪ ਚਾਪ।

'ਹੂੰਹ, ਹੁਣ ਲਗਾ ਈ ਪਤਾ।" ਝੂਠੀ-ਮੂਠੀ ਦਾ ਹਾਸਾ ਹੱਸਦਿਆਂ ਉਸ ਆਖਿਆ। ਇਹ 'ਊਈ' ਦੀ ਆਵਾਜ਼ ਮੇਰੇ ਆਪਣੇ ਵਹਿਮ ਦੇ ਬਿਨਾਂ ਹੋਰ ਕੁਝ ਨਹੀਂ। ਚਲੋ, ਮੁੜ ਕੰਮ ਲੱਗੀਏ।"

ਵਿਚੋਂ ਤਾਂ ਉਹ ਸਹਿਮਿਆ ਪਿਆ ਸੀ, ਪਰ ਆਪਣੇ ਆਪ ਨੂੰ ਹੌਂਸਲਾ ਦੇਣ ਲਈ ਗਾਉਣ ਲੱਗ ਪਿਆ।

ਤੇ ਫਿਰ, ਕੁਹਾੜੀ ਇੱਕ ਪਾਸੇ ਧਰ, ਰੰਦਾ ਫੜ ਲਿਆ ਅਤੇ ਲੱਗਾ ਲਕੜੀ ਨੂੰ ਸਾਫ਼ ਕਰਨ। ਜਦ ਉਹ ਰੰਦਾ ਹੇਠਾਂ-ਉਤਾਂਹ ਫੇਰ ਰਿਹਾ ਸੀ, ਮੁੜ ਆਵਾਜ਼ ਆਈ। ਪਰ ਐਂਤਕਾਂ ਰੋਣ ਦੀ ਥਾਂ ਹੱਸਣ ਦੀ।

"ਠਹਿਰ ਜਾ, ਠਹਿਰ ਜਾ! ਤੂੰ ਤਾਂ ਮੇਰਾ ਸਿਰ ਹੀ ਚੀਰ ਸੁੱਟਿਆ ਏ।" ਇਸ ਵਾਰੀ ਵਿਚਾਰਾ ਆਡੂ ਧੜੱਮ ਡਿਗ ਪਿਆ। ਜਿਵੇਂ ਉਸ ਤੇ ਬਿਜਲੀ ਆ ਪਈ ਹੋਵੇ। ਜਦ ਅੱਖਾਂ ਖੋਲ੍ਹੀਆਂ ਤਾਂ ਆਪਣੇ ਆਪ ਨੂੰ ਭੁੰਜੇ ਬੈਠਾ ਡਿੱਠਾ, ਸ਼ਕਲੋਂ ਬੇਸ਼ਕਲ ਹੋਇਆ ਤੇ ਡਰਦੇ ਮਾਰੇ ਨੱਕ ਤਾਈਂ ਨੀਲਾ।





## 2

ਉਸੇ ਵੇਲੇ ਦਰਵਾਜ਼ਾ ਖੜਕਿਆ।

"ਲੰਘ ਆਓ ਜੀ ਅੰਦਰ", ਬੈਠੇ ਬੈਠੇ ਹੀ ਅਨਤੋਨੀਓ ਨੇ ਆਖ ਛਡਿਆ। ਬੜਾ ਖ਼ੁਸ਼ ਖ਼ੁਸ਼ ਇੱਕ ਬੁਢੜਾ ਦੁਕਾਨ ਅੰਦਰ ਆਇਆ। ਨਾਂ ਤਾਂ ਸੀ, ਉਸ ਦਾ ਜਪੈਤੋ, ਪਰ ਛੇੜ ਸੀ 'ਢੋਡਾ'। ਮੁੰਡਿਆ ਨੇ ਇਹ ਛੇੜ ਇਸ ਕਰਕੇ ਪਾਈ ਸੀ ਕਿ ਉਸ ਦੀ ਟੋਪੀ ਮੱਕੀ ਦੇ ਢੋਡੇ ਵਾਂਗ ਪੀਲੀ ਡਿਹ ਡਿਹ ਕਰਦੀ ਸੀ।

"ਢੋਡੇ' ਦੇ ਨਾਂ ਤੋਂ ਉਹ ਬਹੁਤ ਚਿੜ੍ਹਦਾ ਸੀ। ਕਿਸੇ ਨੇ 'ਢੋਡਾ' ਕਿਹਾ ਨਹੀਂ ਤੇ ਉਹ ਕਪੜਿਆਂ ਤੋਂ ਬਾਹਰ ਹੋਇਆ ਨਹੀਂ।

"ਅਨਤੋਨੀਓਂ ਜੀ ਨਮਸਕਾਰ । ਇਹ ਭੁੰਜੇ ਬੈਠੇ ਕੀ ਕਰਦੇ ਓ?"

"ਕੀੜੀਆਂ ਨੂੰ ਪਹਾੜੇ ਪੜ੍ਹਾ ਰਿਹਾ ਹਾਂ।"

"ਵਾਹ ਵਾਹ ਕੰਮ ਲਭਿਆ ਏ, ਦੋਸਤ।"

"ਯਾਰ, ਕਿਵੇਂ ਆਇਆ ਏਂ?"

"ਲੱਤਾਂ ਨਾਲ, ਹੋਰ ਕਿਵੇਂ। ਪਰ ਗੱਲ ਸੁਣ ਅਨਤੋਨੀਓ, ਕੰਮ ਕਰੇਂਗਾ ਇੱਕ?"

"ਕਿਉਂ ਨਹੀਂ ਜੀ। ਗੋਲੀ ਕੀਹਦੀ ਤੇ ਗਹਿਣੇ ਕੀਹਦੇ।"

"ਅੱਜ ਸਵੇਰੇ ਇੱਕ ਗੱਲ ਫੁਰੀ ਏ ਮੈਨੂੰ।"

"ਉਹ ਕੀ?"

ਸੋਚਿਆ ਏ ਕਿ ਕਾਠ ਦਾ ਇੱਕ ਪੁਤਲਾ ਘੜ ਘਤੀਏ—ਨੱਚਦਾ, ਟੱਪਦਾ, ਗਤਕਾ ਖੇਲਦਾ, ਖੜਬਾਜ਼ੀਆਂ ਲਾਉਂਦਾ, ਪੁਤਲਾ। ਫਿਰ ਇਹਨੂੰ ਨਾਲ ਲੈ ਕੇ ਦੁਨੀਆਂ ਘੁੰਮੀ ਜਾਏ। ਇਸ ਪੱਜ ਰੁੱਖੀ ਮਿੱਸੀ ਕਮਾ ਹੀ ਖਾਵਾਂਗੇ । ਕੀ ਖ਼ਿਆਲ ਏ ਤੇਰਾ?"

"ਬੱਲੇ ਓਇ ਢੋਡਿਆ।" ਕਿਸੇ ਨੇ ਬਰੀਕ ਜਿਹੀ ਆਵਾਜ਼ ਵਿਚ ਆਖਿਆ। ਪਤਾ ਨਹੀਂ ਕਿਧਰੋਂ?

"ਢੋਡਾ" ਸ਼ਬਦ ਸੁਣਨ ਦੀ ਦੇਰ ਸੀ ਜਪੈਤੋ ਤਾਂ ਕੌੜੀ ਮਿਰਚ ਵਾਂਗ



ਲਾਲ-ਸੂਹਾ ਹੋ ਗਿਆ। ਅਨਤੋਨੀਓ ਨੂੰ ਭੱਜ ਕੇ ਪਿਆ: "ਕਿਉਂ ਛੇੜਿਆ ਈ ਮੈਨੂੰ?"

"ਤੈਨੂੰ! ਕਿਸ ਨੇ ਛੇੜਿਆ ਏ, ਤੈਨੂੰ?

"ਤੂੰ। ਹੁਣੇ ਤਾਂ ਤੂੰ ਆਖਿਆ ਸੀ, 'ਢੋਡਾ'।"

"ਮੈਂ! ਨਹੀਂ, ਮੈਂ ਬਿਲਕੁਲ ਨਹੀਂ ਆਖਿਆ।"

"ਠਹਿਰ ਦੱਸਦਾ ਹਾਂ ਫਿਰ ਕਿਸ ਨੇ ਆਖਿਆ ਏ। ਮੈਂ ਕਹਿਨਾਂ ਹਾਂ ਤੂੰ ਹੀ ਆਖਿਐ, ਤੂੰ ਹੀ।"

"ਮੈਂ ਨਹੀਂ।"

"ਹਾਂ, ਤੂੰ ਹੀ।"

"ਨਹੀਂ ਆਖਿਆ।"

"ਆਖਿਆ ਹੈ।"

ਤੂੰ-ਤੂੰ ਮੈਂ-ਮੈਂ ਤੋਂ ਘਸੁੰਨ ਮੁੱਕੀ ਹੋ ਪਏ। ਇਹਦਾ ਜੂੰਡਾ ਉਹਦੇ ਹੱਥ ਉਹਦਾ ਇਹਦੇ। ਨਹੁੰਦਰਾਂ ਵੀ ਵਜੀਆਂ। ਦੰਦੀਆਂ ਵੀ ਵੱਢੀਆਂ ਗਈਆਂ। ਵਾਲ ਵੀ ਖੋਹ ਮਾਰੇ ਇਕ ਦੂਜੇ ਦੇ।

ਅਖ਼ੀਰ ਜਦ ਘਸਮਾਣ ਮੁਕਿਆ ਜਪੈਤੋ ਦੀ ਪੀਲੀ ਡਿਹ ਡਿਹ ਕਰਦੀ ਟੋਪੀ ਅਨਤੋਨੀਓ ਦੇ ਹੱਥ ਸੀ ਅਤੇ ਅਨਤੋਨੀਓ ਦੀ ਸਲੇਟੀ ਟੋਪੀ ਜਪੈਤੋ ਦੇ ਮੂੰਹ 'ਚ।

"ਛੱਡਦਾ ਹੈਂ ਕਿ ਨਹੀਂ ਮੇਰੀ ਟੋਪੀ।" ਅਨਤੋਨੀਓ ਨੇ ਘੂਰੀ ਵਟਦਿਆਂ ਕਿਹਾ।

"ਪਹਿਲਾਂ ਤੂੰ ਛੱਡ।"

ਦੋਨੋਂ ਬੁਢੜਿਆਂ ਨੇ ਆਪੋ ਆਪਣੀ ਟੋਪੀ ਵਾਪਸ ਲੈ ਕੇ ਹੱਥ ਮਿਲਾਏ। ਨਾਲੇ ਸਹੁੰ ਚੁੱਕੀ ਕਿ ਫਿਰ ਕਦੀ ਸਾਰੀ ਉਮਰ ਨਹੀਂ ਲੜਨਗੇ।

"ਅੱਛਾ ਬਈ, ਹੁਣ ਗੱਲ ਕਰ, ਜਪੈਤੋ। ਕੀ ਲੈਣ ਆਇਆ ਸੈਂ ਮੈਥੋਂ?"

"ਰਤਾ ਕੁ ਲੱਕੜ ਲੈਣ ਆਇਆ ਸਾਂ, ਕਾਠ ਦਾ ਪੁਤਲਾ ਘੜਨ ਲਈ। ਦੇਵੇਂਗਾ ਨਾ ਫਿਰ?"

ਅਨਤੋਨੀਓ ਨੇ ਫੱਟੇ ਤੇ ਪਏ ਲਕੜੀ ਦੇ ਟੋਟੇ ਨੂੰ ਹੱਥ ਪਾਇਆ। ਇਹ ਉਹੀ ਟੋਟਾ ਸੀ ਜਿਸ ਤੋਂ ਉਹ ਆਪਣਾ ਪੱਲਾ ਛੁਡਾਣਾ ਚਾਹੁੰਦਾ ਸੀ, ਹਊਆ ਜੋ ਬਣਿਆ ਪਿਆ ਸੀ ਉਸ ਲਈ ਇਹ ਟੋਟਾ।

ਆਪਣੇ ਯਾਰ ਜਪੈਤੋ ਨੂੰ ਇਹ ਟੋਟਾ ਫੜਾਣ ਹੀ ਲੱਗਾ ਸੀ ਕਿ ਲਕੜੀ

ਹੱਥੋਂ ਭੁੜਕ ਕੇ ਵਿਚਾਰੇ ਜਪੈਤੋ ਦੀਆਂ ਟੰਗਾਂ 'ਚ ਜਾ ਵੱਜੀ।

"ਇਹ ਚੰਗਾ ਤਰੀਕਾ ਏ ਚੀਜ਼ ਭੇਂਟ ਕਰਨ ਦਾ। ਤੂੰ ਤਾਂ ਟੰਗਾਂ ਹੀ ਭੰਨਣ ਲੱਗਾ ਸੈਂ ਮੇਰੀਆਂ।"

"ਨਹੀਂ। ਸਹੁੰ ਦਵਾ ਲੈ, ਮੈਂ ਕੁਝ ਨਹੀਂ ਕੀਤਾ।"

"ਹੋਰ ਮੈਂ ਕੀਤਾ ਹੋਣਾ ਏਂ?"

"ਕਸੂਰ ਨਾ ਤੇਰਾ ਹੈ ਨਾ ਮੇਰਾ। ਬਸ ਇਸ ਲਕੜੀ ਦਾ ਹੈ।"

""ਇਹ ਤਾਂ ਮੈਨੂੰ ਵੀ ਪਤਾ ਹੈ ਕਿ ਕਸੂਰ ਲਕੜੀ ਦਾ ਹੈ। ਪਰ ਕਢ ਕੇ ਤਾਂ ਤੂੰ ਹੀ ਮਾਰੀ ਸੀ ਨਾ ਮੇਰੀਆਂ ਟੰਗਾਂ ਵਿੱਚ?"

"ਨਾ, ਮੈਂ ਕੋਈ ਨਹੀਂ ਮਾਰੀ।"

"ਝੂਠਾ।"

"ਜਪੈਤੋ, ਗ਼ੁੱਸਾ ਨਾ ਚੜ੍ਹਾ। ਨਹੀਂ ਤਾਂ ਢੋਡਾ ਆਖ ਦੇਵਾਂਗਾ।"

"ਖੋਤਾ।"

"ਢੋਡਾ।"

"ਖੱਚਰ।"

"ਢੋਡਾ।"

"ਬਾਂਦਰ।"

"ਢੋਡਾ।"

ਤੀਜੀ ਵਾਰੀ ਢੋਡਾ ਸ਼ਬਦ ਸੁਣ ਕੇ ਜਪੈਤੋ ਦੀਆਂ ਅੱਖਾਂ ਅੱਗੇ ਹਨੇਰਾ ਆ ਗਿਆ। ਉਹ ਅਨਤੋਨੀਓ ਉੱਤੇ ਚੜ੍ਹ ਬੈਠਾ। ਖ਼ੂਬ ਮੁਰੰਮਤ ਕੀਤੀ ਉਸ ਦੀ। ਇਸ ਜੰਗ ਕਾਰਨ ਅਨਤੋਨੀਓ ਦੇ ਨੱਕ ਤੇ ਦੋ ਝਰੀਟਾਂ ਵਧ ਲਗੀਆਂ ਹੋਈਆਂ ਸਨ ਤੇ ਜਪੈਤੋਂ ਦੇ ਕੋਟ ਦੇ ਦੋ ਬਟਨ ਘਟ ਸਨ। ਇਵੇਂ ਦੋਨਾਂ ਦਾ ਹਿਸਾਬ ਪੂਰਾ ਹੋ ਗਿਆ। ਫਿਰ ਲੱਗੇ ਹੱਥ ਮਿਲਾਣ ਤੇ ਸਹੁੰਆਂ ਖਾਣ ਕਿ ਹੁਣ ਉਮਰ ਭਰ ਨਹੀਂ ਲੜਨਾ ਤੇ ਚੰਗੇ ਮਿੱਤਰ ਬਣ ਕੇ ਰਹਾਂਗੇ ।

ਜਪੈਤੋ ਲੱਕੜ ਕਛ 'ਚ ਮਾਰ ਕੇ ਅਨਤੋਨੀਓ ਦਾ ਧੰਨਵਾਦ ਕਰਦਿਆਂ ਹੋਇਆਂ ਲੰਗੜਾਂਦਾ ਲੰਗੜਾਂਦਾ ਘਰ ਵੱਲ ਤੁਰ ਪਿਆ।



ਪਿਨਾਕੀਓ ਸਹੇ ਵਾਂਗ
ਛਾਲਾਂ ਮਾਰਦਾ ਅਤੇ
ਲਕੜੀ ਦੇ ਪੈਰਾਂ ਨਾਲ
ਇੰਜ ਠਪ ਠਪ ਕਰਦਾ
ਜਾ ਰਿਹਾ ਸੀ
ਜਿਵੇਂ ਪੇਂਡੂਆਂ ਦੀਆਂ ਵੀਹ ਕੁ ਜੁੱਤੀਆਂ
ਇਕਸਾਰ ਇਕੋ ਅਵਾਜ਼ ਕੱਢਣ।





## 3

ਜਪੈਤੋ ਦੀ ਕੋਠੜੀ ਇੰਜ ਸੀ ਜਿਵੇਂ ਇੱਕ ਘੁਰਨਾ। ਅੰਦਰ ਹਨੇਰਾ ਹੀ ਹਨੇਰਾ ਸੀ। ਲੋਅ ਆਉਣ ਲਈ ਇੱਕ ਨਿੱਕਾ ਜਿਹਾ ਝਰੋਖਾ ਰਖਿਆ ਹੋਇਆ ਸੀ।

ਉਹਦੇ ਘਰ ਦਾ ਨਿਕ-ਸੁਕ ਸੀ—ਇੱਕ ਟੁੱਟੀ ਭੱਜੀ ਕੁਰਸੀ, ਚੂਲ-ਟੁੱਟੀ ਮੰਜੀ ਅਤੇ ਗਿਆ ਗੁਜ਼ਰਿਆ ਮੇਜ਼। ਸਾਹਮਣੇ ਕੰਧ 'ਚ ਇਕ ਅੰਗੀਠੀ ਸੀ। ਉਸ ਵਿੱਚ ਸਦਾ ਅੱਗ ਭਖਦੀ ਜਾਪਦੀ। ਪਰ ਉਹ ਸੱਚੀ ਮੁੱਚੀ ਦੀ ਅੱਗ ਨਹੀਂ ਸੀ। ਚਿਤਰੀ ਹੋਈ ਸੀ। ਅੱਗ ਉੱਤੇ ਇੱਕ ਹਾਂਡੀ ਚੜ੍ਹੀ ਰਹਿੰਦੀ ਜਿਸ 'ਚ ਹਰ ਵੇਲੇ ਭਾਫ਼ ਦੇ ਬੱਦਲ ਉੱਠਦੇ ਨਜ਼ਰ ਆਉਂਦੇ। ਬੱਦਲ ਵੀ ਸੱਚ ਮੁੱਚ ਦੇ ਜਾਪਦੇ ਸਨ। ਪਰ ਸਨ ਉਹ ਵੀ ਚਿਤਰੇ ਹੋਏ।

ਕਠਪੁਤਲਾ ਘੜਨ ਦੀ ਨੀਤ ਨਾਲ ਜਪੈਤੋ ਨੇ ਅੰਦਰ ਪੈਰ ਪਾਉਂਦਿਆਂ ਸਾਰ ਸੰਦ ਚੁੱਕੇ ਅਤੇ ਲੱਗਾ ਲੱਕੜ ਚੀਰਨ ।

"ਨਾਂ ਕੀ ਰਖਾਂਗੇ ਇਹਦਾ" ਜਪੈਤੋ ਆਪਣੇ ਮਨ 'ਚ ਕਹਿਣ ਲੱਗਾ।

"ਮੇਰਾ ਤਾਂ ਜੀ ਕਰਦਾ ਹੈ 'ਪਿਨਾਕੀਓ' ਨਾਂ ਰਖੀਏ। ਬੜਾ ਭਾਗਾਂ ਭਰਿਆ ਨਾਂ ਹੈ ਇਹ। ਮੈਨੂੰ ਯਾਦ ਹੈ 'ਪਿਨਾਕੀਓ' ਨਾਂ ਦਾ ਇੱਕ ਟੱਬਰ ਹੁੰਦਾ ਸੀ। ਸਮੁੱਚੇ ਪਰਵਾਰ ਦਾ ਨਾਂ ਪਿਨਾਕੀਓ ਸੀ ਤੇ ਟੱਬਰ ਦੇ ਹਰ ਇੱਕ ਬੰਦੇ ਦਾ ਨਾਂ ਵੀ। ਪਿਓ ਪਿਨਾਕਾ, ਮਾਂ ਪਿਨਾਕੀ, ਪੁੱਤਰ ਧੀਆਂ ਪਿਨਾਕੇ। ਬੜਾ ਸੁਖੀ ਪਰਵਾਰ ਸੀ ਉਹ।"

ਕਠਪੁਤਲੇ ਦੇ ਨਾਂ ਦਾ ਫ਼ੈਸਲਾ ਕਰਕੇ ਜਪੈਤੋ ਫਿਰ ਕੰਮ 'ਚ ਗੜੂੰਦ ਹੋ ਗਿਆ।

ਪਹਿਲਾਂ ਉਸ ਨੇ ਕਠਪੁਤਲੇ ਦੇ ਵਾਲ ਬਣਾਏ, ਫਿਰ ਮੱਥਾ, ਤੇ ਫਿਰ ਅੱਖਾਂ ।

ਅੱਖਾਂ ਤਾਂ ਬਣ ਗਈਆਂ, ਪਰ ਉਹ ਇਹ ਤੱਕ ਕੇ ਬਹੁਤ ਹੈਰਾਨ ਹੋਇਆ ਕਿ ਅੱਖਾਂ ਦੇ ਆਨੇ ਆਪਣੇ ਆਪ ਘੁੰਮਣ ਲਗ ਪਏ ਅਤੇ ਜਪੈਤੋ ਵੱਲ ਬਿਟ

ਬਿਟ ਤੱਕਣ ਲੱਗੇ।

ਲਕੜੀ ਦੀਆਂ ਦੋ ਅੱਖਾਂ ਨੂੰ ਆਪਣੇ ਵੱਲ ਤੱਕਦੇ ਵੇਖ, ਜਪੈਤੋ ਨੂੰ ਤਾਂ ਤਾਪ ਚੜ੍ਹ ਗਿਆ। ਖਿਝ ਕੇ ਕਹਿਣ ਲੱਗਾ "ਲੱਕੜ-ਡੇਲਿਓ, ਮੇਰੇ ਵੱਲ ਇੰਜ ਕਿਉਂ ਤੱਕਦੇ ਹੋ?" ਪਰ ਕੋਈ ਜਵਾਬ ਨਾ ਮਿਲਿਆ।

ਅੱਖੀਆਂ ਮਗਰੋਂ ਜਪੈਤੋ ਨੇ ਨੱਕ ਬਣਾਇਆ। ਬਣਦੇ ਸਾਰ ਹੀ ਨੱਕ ਵਧਣ ਲੱਗ ਪਿਆ। ਵਧਦਾ ਵਧਦਾ ਕੁਝ ਮਿੰਟਾਂ ਵਿੱਚ ਹੀ ਵੱਡਾ ਨਕੌੜ ਬਣ ਗਿਆ। ਵਿਚਾਰਾ ਜਪੈਤੋ ਜ਼ੋਰ ਲਾ ਲਾ ਕੇ ਨੱਕ ਕੱਟਣ ਲੱਗਾ, ਪਰ ਜਿੰਨਾ ਕੱਟੇ ਬੇਸ਼ਰਮ ਨੱਕ ਉਨਾਂ ਹੀ ਵਧਦਾ ਜਾਏ।

ਨੱਕ ਬਣਾਨ ਮਗਰੋਂ ਉਹ ਮੂੰਹ ਘੜਨ ਲੱਗਾ। ਹਾਲੇ ਮੂੰਹ ਬਣਨਾ ਖ਼ਤਮ ਨਹੀਂ ਸੀ ਹੋਇਆ ਕਿ ਕਠਪੁਤਲਾ ਹੱਸਣ ਤੇ ਗਾਣ ਲੱਗ ਪਿਆ।

"ਬੰਦ ਕਰ ਹਾਸਾ।" ਜਪੈਤੋ ਨੇ ਗੁੱਸੇ ਨਾਲ ਕਿਹਾ। ਪਰ ਉਹਦੀ ਕੌਣ ਸੁਣਦਾ ਸੀ?

"ਹੱਸਣਾ ਬੰਦ ਕਰਦੈਂ ਕਿ ਨਹੀਂ।" ਜਪੈਤੋ ਫਿਰ ਕੜਕਿਆ।

ਹੱਸਣਾ ਤਾਂ ਬੰਦ ਹੋ ਗਿਆ, ਪਰ ਕਠਪੁਤਲੇ ਨੇ ਸਾਰੀ ਦੀ ਸਾਰੀ ਜੀਭ ਬਾਹਰ ਕੱਢ ਮਾਰੀ ।

ਜਪੈਤੋ ਨੇ ਇਹ ਸੋਚਦਿਆਂ ਕਿ ਕੰਮ ਵਿਚ ਘੜੱਮ ਨਾ ਪਵੇ, ਇੰਜ ਜ਼ਾਹਰ ਕੀਤਾ ਜਿਵੇਂ ਕੁਝ ਵੇਖਿਆ ਈ ਨਹੀਂ। ਕੰਮ ਚਾਲੂ ਰਖਿਆ। ਮੂੰਹ ਦੇ ਮਗਰੋਂ ਠੋਡੀ ਤੇ ਫਿਰ ਗਰਦਨ ਬਣਾਈ । ਇਸ ਤੋਂ ਮਗਰੋਂ ਮੋਢੇ, ਫਿਰ ਢਿਡ, ਫਿਰ ਬਾਹਾਂ ਤੇ ਫਿਰ ਹੱਥ।

ਹੱਥ ਪੈਰ ਬਣਾਣ ਮਗਰੋਂ ਜਪੈਤੋ ਨੇ ਆਪਣੇ ਸਿਰੋਂ ਟੋਪੀ ਲਾਹ ਕੇ ਪਰ੍ਹਾਂ ਸੁੱਟੀ।

ਟੋਪੀ ਕਠਪੁਤਲੇ ਦੇ ਹੱਥ 'ਚ ਆ ਡਿਗੀ।

"ਫੜਾ ਮੈਨੂੰ ਮੇਰੀ ਟੋਪੀ, ਪਿਨਾਕੀਓ।"

ਪਿਨਾਕੀਓ ਟੋਪੀ ਮੋੜਨ ਦੀ ਥਾਂ, ਉਸ ਨੂੰ ਸਿਰ ਤੇ ਧਰ ਟੁਰਿਆ। ਇਹ ਤੱਕਕੇ ਜਪੈਤੋ ਨਿੰਮੋਝੂਣਾ ਹੋ ਕੇ ਬਹਿ ਗਿਆ। ਸਾਰੀ ਉਮਰ ਉਹ ਐਨਾ ਉਦਾਸ ਕਦੀ ਵੀ ਨਹੀਂ ਸੀ ਹੋਇਆ। ਪਿਨਾਕੀਓ ਵੱਲ ਪਰਤ ਕੇ ਆਖਣ ਲੱਗਾ:- "ਵਾਹ ਉਹ ਜਣੇ ਦਿਆ ਪੁੱਤਰਾ। ਹਾਲੇ ਤਾਂ ਪੂਰਾ ਘੜਿਆ ਵੀ ਨਹੀਂ ਗਿਆ ਸੈਂ ਕਿ ਪਿਉ ਦੀ ਪੱਤ ਲਾਹੁਣ ਲੱਗ ਪਿਐਂ। ਚੰਗੇ ਨਹੀਂ ਇਹ ਕਾਰੇ ਪੁੱਤਰਾ।" ਇਹ ਕਹਿੰਦੇ ਹੋਏ ਉਸ ਨੇ ਅੱਖ 'ਚੋਂ ਇਕ ਹੰਝੂ ਪੂੰਝਿਆ।



ਹੁਣ ਬਸ ਲੱਤਾਂ ਪੈਰ ਘੜਨੇ ਰਹਿ ਗਏ ਸਨ। ਜਿਵੇਂ ਹੀ ਜਪੈਤੋ ਨੇ ਪੈਰ ਬਣਾਏ ਠਾਹ ਵਜੇ ਆ ਕੇ ਉਹਦੇ ਨੱਕ ਦੀ ਟੋਟਣੀ ਤੇ।

"ਮੇਰੇ ਨਾਲ ਹੋਣੀ ਵੀ ਇਵੇਂ ਹੀ ਚਾਹੀਦੀ ਸੀ।" ਜਪੈਤੋ ਨੇ ਆਪਣੇ ਆਪ ਨੂੰ ਕਿਹਾ। "ਪਹਿਲਾਂ ਤੋਂ ਹੀ ਸੋਚਣਾ ਚਾਹੀਦਾ ਸੀ। ਹੁਣ ਪਛਤਾਣ ਦਾ ਕੀ ਲਾਭ।"

ਫਿਰ ਕਠਪੁਤਲੇ ਨੂੰ ਤੁਰਾਣ ਲਈ ਜਪੈਤੋ ਨੇ ਬਾਹੋਂ ਫੜ ਕੇ ਕਮਰੇ ਦੇ ਫ਼ਰਸ਼ ਉੱਤੇ ਧਰ ਦਿੱਤਾ।

ਹਾਲਾਂ ਪਿਨਾਕੀਓ ਦੀਆਂ ਟੰਗਾਂ ਨਹੀਂ ਖੁਲ੍ਹੀਆਂ ਸਨ। ਹਾਲਾਂ ਤੁਰਨ ਦੀ ਜਾਚ ਨਹੀਂ ਸੀ ਆਈ।

ਜਪੈਤੋ ਨੇ ਉਸ ਦਾ ਹੱਥ ਫੜ ਕੇ ਪੈਰ ਪੁੱਟਣੇ ਸਿਖਾਏ । ਜਦ ਪਿਨਾਕੀਓ ਦੇ ਪੈਰ ਖੁਲ੍ਹ ਗਏ, ਉਹ ਆਪਣੇ ਆਪ ਕਮਰੇ ਵਿੱਚ ਨੱਸਣ ਭੱਜਣ ਲੱਗ ਪਿਆ। ਘਰ ਦੀ ਦਲੀਜ਼ ਟੱਪ ਕੇ ਸੜਕ ਤੇ ਛਾਲ ਜਾ ਮਾਰੀ ਤੇ ਔਹ ਗਿਆ ਔਹ ਗਿਆ।

ਵਿਚਾਰਾ ਜਪੈਤੋ ਵੀ ਉਸ ਦੇ ਮਗਰੇ ਮਗਰ। ਪਰ ਪਿਨਾਕੀਓ ਕਿਥੇ ਡਾਹੀ ਦੇਵੇ? ਪਿਨਾਕੀਓ ਦਾ ਬੱਚਾ ਸਹੇ ਵਾਂਗ ਛਾਲਾਂ ਮਾਰਦਾ ਜਾ ਰਿਹਾ ਸੀ। ਸੜਕ ਦੀ ਬਜਰੀ ਉਤੇ ਆਪਣੇ ਲਕੜੀ ਦੇ ਪੈਰਾਂ ਨਾਲ ਇੰਜ ਠਪ ਠਪ ਕਰਦਾ ਜਾ ਰਿਹਾ ਸੀ ਜਿਵੇਂ ਪੇਂਡੂਆਂ ਦੀਆਂ ਖੁਡੀਆਂ ਵਾਲੀਆਂ ਵੀਹ ਕੁ ਜੁਤੀਆਂ ਇਕਸਾਰ ਇਕੋ ਆਵਾਜ਼ ਕੱਢਣ।

ਫ਼ੜੋ। ਫੜੋ ਓਏ।" ਜਪੈਤੋ ਦੁਹਾਈ ਦੇ ਰਿਹਾ ਸੀ। ਜਦ ਸੜਕ ਤੇ ਜਾਣ ਵਾਲਿਆਂ ਨੇ ਇਹ ਕਠਪੁਤਲਾ ਬੇਮੁਹਾਰੇ ਘੋੜੇ ਵਾਂਗ ਨੱਸੀ ਜਾਂਦਾ ਤੱਕਿਆ, ਉਹ ਮੂੰਹ ਅੱਡ ਕੇ ਖੜੋ ਗਏ। ਹੱਸਦਿਆਂ ਹੱਸਦਿਆਂ ਉਨ੍ਹਾਂ ਦੇ ਢਿਡਾਂ ਵਿੱਚ ਪੀੜਾਂ ਪੈ ਗਈਆਂ।

ਅਖ਼ੀਰ, ਚੰਗੇ ਭਾਗਾਂ ਨੂੰ ਇੱਕ ਸਿਪਾਹੀ ਟੱਕਰ ਪਿਆ। ਉਸ ਨੇ ਸਮਝਿਆ ਕਿ ਇਹ ਰੌਲਾ-ਗੋਲਾ ਮਾਲਕ ਦੇ ਹਥੋਂ ਛੁੱਟੇ, ਕਿਸੇ ਘੋੜੇ ਦਾ ਹੈ। ਸਿਪਾਹੀ ਆਪਣੀਆਂ ਲੰਮੀਆਂ ਲੰਮੀਆਂ ਦੋਵੇਂ ਟੰਗਾਂ ਪਸਾਰ ਸੜਕ ਦੇ ਵਿਚਕਾਰ ਰਾਹ ਰੋਕ ਕੇ ਖਲੋ ਗਿਆ। ਪਿਨਾਕੀਓ ਨੇ ਦੂਰੋਂ ਵੇਖਿਆ ਕਿ ਸਿਪਾਹੀ ਸਾਰਾ ਰਸਤਾ ਰੋਕੀ ਖੜਾ ਹੈ। ਉਹਨੇ ਝਾਕਾ ਦੇ ਕੇ ਉਹਦੀਆਂ ਟੰਗਾਂ ਹੇਠੋਂ ਲੰਘ ਜਾਣ ਦੀ ਧਾਰ ਲਈ। ਪਰ ਉਸ ਦੀ ਇਹ ਚਾਲ ਨਾ ਚੱਲੀ।

ਸਿਪਾਹੀ ਨੇ ਆਰਾਮ ਨਾਲ ਪਿਨਾਕੀਓ ਨੂੰ ਨਕੋਂ ਫੜ ਕੇ ਬੜੀ ਸਫ਼ਾਈ

ਨਾਲ ਉਤਾਂਹ ਚੁੱਕ ਲਿਆ ਅਤੇ ਜਾ ਹਵਾਲੇ ਕੀਤਾ ਜਪੈਤੋ ਦੇ। ਜਪੈਤੋ ਨੇ ਉਹਦੇ ਕੰਨ ਪੁੱਟਣ ਦਾ ਜਤਨ ਕੀਤਾ। ਜਦ ਟੋਹਣ ਲੱਗਾ ਤਾਂ ਕੰਨ ਹੀ ਗ਼ੈਬ। ਕਠਪੁਤਲਾ ਘੜਨ ਦੀ ਕਾਹਲੀ ਵਿੱਚ, ਜਪੈਤੋ ਕੰਨ ਬਣਾਉਣੇ ਹੀ ਭੁੱਲ ਗਿਆ ਸੀ।

ਜਪੈਤੋ ਨੇ ਪਿਨਾਕੀਓ ਨੂੰ ਗਿਚੀਓਂ ਨਪ ਕੇ ਪਿਛਾਂਹ ਨੂੰ ਧਰੂਹਣਾ ਸ਼ੁਰੂ ਕਰ ਦਿੱਤਾ। ਨਾਲੇ ਸਿਰ ਮਾਰ ਮਾਰ ਕੇ ਕਹਿਣ ਲੱਗਾ, "ਇੱਕ ਵਾਰੀ ਘਰ ਪੁੱਜ ਲੈ, ਉਥੇ ਸਿਝਾਂਗਾ ਤੇਰੇ ਨਾਲ।

ਇਹ ਝਿੜਕਾਂ ਸੁਣ ਕੇ ਪਿਨਾਕੀਓ ਭੁੰਜੇ ਲਿਟ ਗਿਆ। ਉਠ ਕੇ ਤੁਰਨ ਦਾ ਨਾਂ ਨਹੀਂ ਨਾ ਲਵੇ । ਇੰਨੇ ਚਿਰ 'ਚ ਪਿਨਾਕੀਓ ਦੇ ਆਲੇ ਦੁਆਲੇ ਤਮਾਸ਼ਬੀਨਾਂ ਅਤੇ ਵੇਹਲੜਾਂ ਦੀ ਭੀੜ ਲਗ ਗਈ। ਜਿੰਨੇ ਮੂੰਹ ਉਨੀਆਂ ਗੱਲਾਂ। ਕੋਈ ਆਖੇ, "ਸੱਚਾ ਨਹੀਂ ਜਾਂਦਾ ਘਰ ਵਿਚਾਰਾ ਕਠਪੁਤਲਾ। ਕੀ ਪਤਾ, ਇਹ ਜਪੈਤੋ ਦਾ ਬੱਚਾ ਕਿੰਨਾ ਕੁੱਟੇ ਇਸ ਨੂੰ?" ਕੋਈ ਆਖੇ "ਇਹ ਜਪੈਤੋ ਦਿਸਦਾ ਤਾਂ ਬੜਾ ਭਲਾਮਾਣਸ ਏ, ਪਰ ਮੁੰਡਿਆਂ ਲਈ ਡਾਢਾ ਜ਼ਾਲਮ ਏ। ਜੇ ਇਸ ਗ਼ਰੀਬ ਕਠਪੁਤਲੇ ਨੂੰ ਉਹਦੇ ਰਹਿਮ ਤੇ ਛੱਡ ਦਿੱਤਾ ਗਿਆ, ਇਹ ਤਾਂ ਉਹਦੀ ਬੋਟੀ ਬੋਟੀ ਕਰ ਦੇਊ।"

ਮੁਕਦੀ ਗੱਲ ਇਹ ਕਿ ਸਿਪਾਹੀ ਨੇ ਕਰ ਕਰਾ ਕੇ ਪਿਨਾਕੀਓ ਨੂੰ ਤਾਂ ਛਡਾ ਦਿੱਤਾ ਪਰ ਵਿਚਾਰੇ ਜਪੈਤੋ ਨੂੰ ਜੇਲ੍ਹ ਵਲ ਨੂੰ ਅਗਾਹਾਂ ਲਾ ਲਿਆ। ਵਿਚਾਰੇ ਘਬਰਾਏ ਹੋਏ ਤੋਂ ਆਪਣੀ ਸਫ਼ਾਈ ਵਿਚ ਕੁਝ ਕਹਿ ਵੀ ਨਾ ਬਣਿਆ। ਸਗੋਂ ਗਾਂ ਤੋਂ ਵਿਛੜੇ ਵੱਛੇ ਵਾਂਗ ਰੋਣ ਲੱਗ ਪਿਆ। ਜਿਓਂ ਜਿਓਂ ਜੇਲ੍ਹ ਨੇੜੇ ਆਈ ਜਾਵੇ ਉਹਦੇ ਹਉਕੇ ਤੇ ਹਟਕੋਰੇ ਵਧਦੇ ਜਾਣ।

"ਵੇਖੋ ਨਾ, ਇਹ ਭੈੜਾ ਪੁਤਲਾ ਘੜ ਕੇ ਮੈਂ ਕੀ ਖੱਟਿਆ? ਖ਼ੈਰ, ਮੈਂ ਤਾਂ ਆਪਣਾ ਫ਼ਰਜ਼ ਨਿਭਾਇਆ ਸੀ। ਇਹ ਗੱਲਾਂ ਤਾਂ ਪਹਿਲਾਂ ਸੋਚਣ ਵਾਲੀਆਂ ਸਨ....."

ਇਸ ਮਗਰੋਂ ਜੋ ਵਾਪਰਿਆ ਉਹ ਅਜਿਹੀ ਕਹਾਣੀ ਏ ਜਿਸ ਨੂੰ ਸ਼ਾਇਦ ਤੁਸੀਂ ਮੰਨੋਂ ਹੀ ਨਾ।





"ਖ਼ਬਰਦਾਰ ਓਇ
ਕਾਲੀ ਜੀਭ ਵਾਲਿਆ ਝੀਂਗਰਾ।
ਗ਼ੁੱਸਾ ਨਾ ਚੜ੍ਹਾ
ਨਹੀਂ ਤਾਂ
ਤੇਰੀ ਖ਼ੈਰ ਨਹੀਂ।"

## 4

ਬੇਕਸੂਰਾ ਜਪੈਤੋ ਤਾਂ ਥਾਣੇ ਜਾ ਪੁੱਜਾ, ਪਰ ਸ਼ੈਤਾਨ ਦੀ ਟੂਟੀ ਪਿਨਾਕੀਓ ਸਿਪਾਹੀ ਤੋਂ ਪਿੱਛਾ ਛੁਡਾ ਕੇ ਘਰ ਵਲ ਇੰਜ ਨੱਸਿਆ ਜਿਵੇਂ ਸ਼ਿਕਾਰੀ ਕੁੱਤਿਆਂ ਅੱਗੇ ਸਹਾ। ਉਹ ਝਾੜੀਆਂ, ਟੋਏ, ਟਿੱਬੇ, ਛੱਪੜ, ਜੋ ਕੁਝ ਵੀ ਰਾਹ 'ਚ ਆਇਆ, ਟਪਦਾ ਚਲਾ ਗਿਆ। ਘਰ ਪੁੱਜਾ ਤਾਂ ਅੱਗੋਂ ਦਰਵਾਜ਼ਾ ਬੰਦ। ਪਰ ਧੱਕਾ ਮਾਰ ਕੇ ਅੰਦਰ ਜਾ ਵੜਿਆ। ਅੰਦਰੋਂ ਚਿਟਕਣੀ ਬੰਦ ਕੀਤੀ। ਫਿਰ ਲੱਤਾਂ ਪਸਾਰ ਕੇ ਭੁੰਜੇ ਬੈਠ ਗਿਆ ਤੇ ਸੁਖ ਦਾ ਇਕ ਲੰਮਾ ਸਾਹ ਭਰਿਆ। ਹਾਲਾਂ ਸਾਹ ਲਿਆ ਹੀ ਸੀ ਕਿ ਕਮਰੇ ਦੇ ਅੰਦਰੋਂ ਇਕ ਆਵਾਜ਼ ਆਈ:

'ਕ੍ਰੀ—ਕੀ—ਕੀ।"

"ਕੌਣ ਐ?" ਪਿਨਾਕੀਓ ਨੇ ਘਬਰਾ ਕੇ ਪੁਛਿਆ।

"ਮੈਂ।"

ਪਿਨਾਕੀਓ ਨੇ ਪਰਤ ਕੇ ਤੱਕਿਆ। ਇਕ ਮੋਟਾ ਸਾਰਾ ਝੀਂਗਰ ਹੌਲੀ ਹੌਲੀ ਕੰਧ ਉਤੇ ਚੜ੍ਹੀ ਜਾ ਰਿਹਾ ਸੀ।

"ਤੂੰ ਕੌਣ?"

"ਮੈਂ ਹਾਂ, ਬੋਲਦਾ-ਚਲਦਾ ਝੀਂਗਰ। ਮੈਨੂੰ ਇਸ ਕਮਰੇ ਵਿਚ ਰਹਿੰਦਿਆਂ ਸੌ ਨਾਲੋਂ ਵੀ ਵਧ ਵਰ੍ਹੇ ਹੋ ਗਏ ਨੇ।"

"ਪਰ ਹੁਣ ਤਾਂ ਕਮਰੇ ਦਾ ਮਾਲਕ ਮੈਂ ਹਾਂ।" ਕਠਪੁਤਲੇ ਆਖਿਆ, "ਤੇ ਤੇਰੀ ਬੜੀ ਮਿਹਰਬਾਨੀ ਹੋਊ ਜੇ ਇਕ ਦਮ ਚਲਦਾ ਬਣੇਂ। ਪਿੱਛੇ ਮੁੜ ਕੇ ਵੀ ਨਾ ਵੇਖੀਂ।"

"ਤੈਨੂੰ ਸੱਚੀ ਗੱਲ ਦੱਸੇ ਬਿਨਾਂ ਤਾਂ ਮੈਂ ਵੀ ਇਥੋਂ ਨਹੀਂ ਜਾਣਾ।" ਝੀਂਗਰ ਨੇ ਉੱਤਰ ਦਿੱਤਾ।

"ਚਲ, ਛੇਤੀ ਦੱਸ ਫਿਰ।"

"ਫਿਟਕਾਰ ਹੈ ਉਹਨਾਂ ਬੱਚਿਆਂ ਤੇ ਜਿਹੜੇ ਮਾਂ-ਬਾਪ ਤੋਂ ਆਕੀ ਹੋ ਘਰੋਂ



ਨੱਸ ਜਾਂਦੇ ਨੇ। ਉਹਨਾਂ ਦਾ ਦੁਨੀਆਂ ਵਿਚ ਕਦੇ ਵੀ ਭਲਾ ਨਹੀਂ ਹੁੰਦਾ। ਅਖ਼ੀਰ ਪਛਤਾਣਾ ਪੈਂਦਾ ਹੈ।"

"ਝੀਂਗਰ ਪਿਆਰੇ, ਅਲਾਪੀ ਜਾ ਤੂੰ ਆਪਣਾ ਰਾਗ। ਪਰ ਇੱਕ ਗੱਲ ਮੈਂ ਵੀ ਦੱਸ ਦੇਨਾਂ ਆਂ। ਕੱਲ੍ਹ ਪਹੁ ਫੁਟਣ ਤੋਂ ਪਹਿਲਾਂ ਮੈਂ ਇਥੋਂ ਫੁਟ ਜਾਣਾ ਏਂ। ਕਿਉਂਕਿ ਜੇ ਏਥੇ ਰਹਿ ਗਿਆ ਤਾਂ ਮੇਰੇ ਨਾਲ ਵੀ ਉਹੀ ਬੀਤਣੀ ਏ। ਮਤਲਬ ਇਹ ਕਿ ਮੈਨੂੰ ਵੀ ਸਕੂਲ ਜਾਣਾ ਪੈਣਾ ਏ। ਭਾਵੇਂ ਜੀਅ ਕਰੇ ਭਾਵੇਂ ਨਾ, ਪੜ੍ਹਨਾ ਪੈਣੈਂ। ਤੇ ਫਿਰ ਤੈਨੂੰ ਇੱਕ ਹੋਰ ਵੀ ਦਿਲ ਦੀ ਗੱਲ ਦੱਸ ਛੱਡਾਂ। ਪੜ੍ਹਨ ਦੀ ਤਾਂ ਮੇਰੀ ਉੱਕਾ ਮਰਜ਼ੀ ਕੋਈ ਨਹੀਂ। ਮੈਨੂੰ ਤਾਂ ਤਿਤਲੀਆਂ ਮਗਰ ਨੱਸਣ, ਦਰਖ਼ਤਾਂ ਤੇ ਚੜ੍ਹਨ ਅਤੇ ਪੰਛੀਆਂ ਦੇ ਆਲ੍ਹਣੇ ਢਾਹਣ ਵਿਚ ਵਧੇਰੇ ਸੁਆਦ ਆਉਂਦਾ ਏ।

"ਪਰ ਝੱਲਿਆ, ਜੇ ਇਹ ਚਾਲੇ ਫੜੇ ਤਾਂ ਖੋਤਾ ਬਣ ਕੇ ਰਹੇਂਗਾ। ਸਾਰੇ ਤੇਰਾ ਮਖੌਲ ਉਡਾਣਗੇ।"

"ਬਕਵਾਸ ਬੰਦ ਕਰ, ਓਇ ਝੀਂਗਰਾਂ। ਕਾਲੀ ਜੀਭ ਵਾਲਿਆ।" ਪਿਨਾਕੀਓ ਤਿੱਖਾ ਹੋ ਕੇ ਪਿਆ।

ਝੀਂਗਰ ਬੜੇ ਠੰਢੇ ਜਿਗਰੇ ਵਾਲਾ ਅਤੇ ਮੱਠੇ ਸੁਭਾ ਦਾ ਸੀ। ਪਿਨਾਕੀਓ ਦੀ ਇਸ ਗੁਸਤਾਖ਼ੀ ਨੂੰ ਉਸ ਨਾ ਕੇਵਲ ਜਰ ਲਿਆ ਸਗੋਂ ਧੀਰਜ ਨਾਲ ਆਖਿਆ: "ਜੇ ਤੈਨੂੰ ਸਕੂਲ ਨਹੀਂ ਭਾਉਂਦਾ ਤਾਂ ਘੱਟੋ ਘੱਟ ਕੋਈ ਕੰਮ-ਧੰਦਾ ਹੀ ਸਿਖ ਲੈ। ਦਸਾਂ ਨਹੁੰਆਂ ਦੀ ਕਮਾਈ ਨਾਲ ਟੁੱਕਰ ਤਾਂ ਖਾ ਸਕੇਂਗਾ।"

"ਜੇ ਤੂੰ ਚਾਹਨੈਂ ਕਿ ਤੈਨੂੰ ਜ਼ਰੂਰ ਕੁਝ ਦੱਸਾਂ ਤਾਂ ਲੈ ਫਿਰ ਕੰਨ ਖੋਲ੍ਹ ਕੇ ਸੁਣ।" ਪਿਨਾਕੀਓ ਖਿਝ ਕੇ ਬੋਲਿਆ। "ਸਾਰੇ ਧੰਦਿਆਂ 'ਚੋਂ ਇਕੋ ਹੀ ਧੰਦਾ ਹੈ ਮੇਰੇ ਮਨ ਭਾਉਂਦਾ।"

"ਉਹ ਕਿਹੜਾ?"

"ਉਹ ਹੈ ਖਾਣਾ, ਪੀਣਾ, ਸੌਣਾ, ਮੌਜ ਉਡਾਣੀ, ਤੇ ਸਵੇਰੇ ਤੋਂ ਸ਼ਾਮ ਤਾਈਂ ਅਵਾਰਾਗਰਦੀ ਕਰਨੀ।"

"ਪਰ ਜਿਹੜੇ ਵੀ ਇਹ ਚਾਲੇ ਫੜਦੇ ਨੇ, ਉਹ ਜਾਂ ਤਾਂ ਹਸਪਤਾਲ ਪਹੁੰਚਦੇ ਨੇ ਜਾਂ ਜੇਲ੍ਹ।" ਝੀਂਗਰ ਨੇ ਕਿਹਾ।

"ਖ਼ਬਰਦਾਰ ਓਇ, ਕਾਲੀ ਜੀਭ ਵਾਲੇ ਝੀਂਗਰ। ਮੈਨੂੰ ਗੁੱਸਾ ਨਾ ਚੜ੍ਹਾ। ਨਹੀਂ ਤਾਂ ਫਿਰ ਤੇਰੀ ਖ਼ੈਰ ਨਹੀਂ।"

"ਓ, ਭੋਲੇ ਪਿਨਾਕੀਓ, ਮੈਨੂੰ ਤਾਂ ਤੇਰੇ ਤੇ ਤਰਸ ਆਂਦੈ।"

“ਕਿਉਂ, ਤਰਸ ਕਿਹੜੀ ਗੱਲ ਦਾ?”

“ਕਿਉਂਕਿ ਤੂੰ ਇਕ ਕਾਠ ਦਾ ਪੁਤਲਾ ਏਂ ਤੇ ਇਸ ਤੋਂ ਵੀ ਭੈੜੀ ਗੱਲ ਇਹ ਕਿ ਦਿਮਾਗ਼ ਤੇਰਾ ਥੋਥਾ ਹੈ।”

ਇਹ ਅਖ਼ੀਰੀ ਸ਼ਬਦ ਸੁਣ ਕੇ ਪਿਨਾਕੀਓ ਤਾਂ ਕਪੜਿਉਂ ਬਾਹਰ ਹੋ ਗਿਆ। ਕੋਲੋਂ ਹਥੌੜਾ ਚੁਕ ਕੇ ਝੀਂਗਰ ਤੇ ਵਗਾਹ ਮਾਰਿਆ।

ਸ਼ਾਇਦ ਪਿਨਾਕੀਓ ਦੀ ਮਨਸ਼ਾ ਉਸ ਨੂੰ ਮਾਰਨ ਦੀ ਨਹੀਂ ਸੀ। ਪਰ ਬਦਕਿਸਮਤੀ ਨਾਲ ਉਸ ਦਾ ਨਿਸ਼ਾਨਾ ਠੀਕ ਬੈਠਾ। ਵਿਚਾਰਾ ਝੀਂਗਰ ਕ੍ਰੀ-ਕ੍ਰੀ ਕਰਕੇ ਕੰਧ ਨਾਲ ਚਿਪਕ ਕੇ ਰਹਿ ਗਿਆ ।





“ਪਿਨਾਕੀਓ ਸਾਹਿਬ
ਬਹੁਤ ਬਹੁਤ ਸ਼ੁਕਰੀਆ
ਆਂਡਾ ਤੋੜਨ ਦੇ ਕਸ਼ਟ ਤੋਂ
ਬਚਾਣ ਲਈ। ਚੰਗਾ ਜੀ
ਰਾਮ ਰਾਮ!”

# 5

ਇੰਨੇ ਵਿੱਚ ਰਾਤ ਪੈਣ ਤੇ ਆਈ। ਪਿਨਾਕੀਓ ਨੂੰ ਚੇਤਾ ਆਇਆ ਕਿ ਹਾਲੇ ਤਾਈਂ ਉਹਨੇ ਕੁਝ ਨਹੀਂ ਸੀ ਖਾਧਾ। ਉਹਦੇ ਢਿਡ ਵਿਚ ਜਿਵੇਂ ਭੁੱਖ ਨਾਲ ਖੋਹ ਪੈਣ ਲਗੀ। ਇੰਜ ਜਾਪਦਾ ਸੀ ਜਾਨ ਨਿਕਲਦੀ ਹੋਵੇ।

ਵਿਚਾਰਾ ਪਿਨਾਕੀਓ ਅੰਗੀਠੀ ਵੱਲ ਨੱਸਿਆ। ਅੰਗੀਠੀ ਤੇ ਪਤੀਲਾ ਉਬਲ ਰਿਹਾ ਸੀ। ਇਹ ਵੇਖਣ ਲਈ ਕਿ ਪਤੀਲੇ ਵਿਚ ਕੀ ਏ, ਉਸ ਨੇ ਢਕਣ ਚੁਕਣ ਲਈ ਹੱਥ ਵਧਾਇਆ। ਪਰ ਪਤੀਲਾ ਤਾਂ ਸੀ ਕੰਧ ਤੇ ਚਿਤਰਿਆ ਹੋਇਆ। ਸੱਚੀ ਮੁੱਚੀ ਦਾ ਤਾਂ ਸੀ ਨਹੀਂ। ਹੁਣ ਤੁਸੀਂ ਆਪ ਹੀ ਸੋਚ ਸਕਦੇ ਹੋ ਕਿ ਪਿਨਾਕੀਓ ਦੀ ਕੀ ਹਾਲਤ ਹੋਈ ਹੋਵੇਗੀ। ਉਸ ਦਾ ਨੱਕ, ਜਿਹੜਾ ਅੱਗੇ ਹੀ ਲੋੜ ਨਾਲੋਂ ਵਧ ਲੰਮਾ ਸੀ, ਘੱਟੋ ਘੱਟ ਚਾਰ ਉਂਗਲਾਂ ਹੋਰ ਵਧ ਗਿਆ।

ਉਹ ਰੋਣ ਲਗ ਪਿਆ ਤੇ ਨਿਰਾਸ ਹੋ ਕੇ ਕਹਿਣ ਲੱਗਾ:

ਠੀਕ ਹੀ ਕਹਿੰਦਾ ਸੀ ਝੀਂਗਰ। ਆਪਣੇ ਪਿਓ ਅੱਗੇ ਆਕੜ ਕੇ ਅਤੇ ਘਰੋਂ ਨੱਸ ਕੇ ਮੈਂ ਬਹੁਤ ਬੁਰਾ ਕੀਤਾ। ਜੇ ਮੇਰਾ ਪਿਓ ਏਥੇ ਹੁੰਦਾ ਤਾਂ ਭੁੱਖ ਅਤੇ ਉਬਾਸੀਆਂ ਨਾਲ ਜਾਨ ਤਾਂ ਨਾ ਨਿਕਲਦੀ। ਹਾਇ, ਭੁੱਖ ਕਿੰਨੀ ਬੁਰੀ ਬਲਾ ਹੈ।"

ਟੋਲਦੇ ਟੋਲਦੇ, ਕਮਰੇ ਵਿਚ, ਕੂੜੇ ਦੇ ਢੇਰ ਤੇ ਉਸ ਨੂੰ ਇਕ ਗੋਲ ਗੋਲ ਤੇ ਚਿੱਟੀ ਚਿੱਟੀ ਚੀਜ਼, ਦਿੱਸੀ। ਸ਼ਕਲ ਵਿਚ ਕੁਕੜੀ ਦੇ ਆਂਡੇ ਵਰਗੀ। ਅਡੀਆਂ ਚੁੱਕ ਕੇ ਤੱਕਿਆ ਤੇ ਸੱਚ ਮੁੱਚ ਦਾ ਨਿੱਕਾ ਜਿਹਾ ਆਂਡਾ। ਹੁਣ ਕਠਪੁਤਲੇ ਦੀ ਖ਼ੁਸ਼ੀ ਦਾ ਕੋਈ ਅੰਤ—ਪਾਰਾਵਾਰ ਨਹੀਂ ਸੀ।

ਉਹਨੂੰ ਇੰਜ ਲੱਗਿਆ ਜਿਵੇਂ ਸੁਪਨਾ ਵੇਖ ਰਿਹਾ ਹੋਵੇ। ਆਂਡੇ ਨੂੰ ਹੱਥ ਵਿੱਚ ਫੜ ਕੇ ਕਦੀ ਇਧਰ ਘੁਮਾਏ ਕਦੀ ਓਧਰ। ਬਾਰ ਬਾਰ ਉਸ ਨੂੰ ਛੂਹੇ ਤੇ ਚੁੰਮੇ। ਅਖ਼ੀਰ ਚੁੰਮਦਿਆਂ ਹੋਇਆਂ ਆਖਣ ਲੱਗਾ: "ਹੁਣ ਇਹਨੂੰ ਪਕਾਈਏ ਕਿਵੇਂ? ਤਲੀਏ ਜਾਂ ਉਬਾਲੀਏ?....ਨਹੀਂ, ਸ਼ਾਇਦ ਪਤੀਲੇ ਵਿੱਚ ਤਲੀਏ ਤਾਂ



ਜ਼ਿਆਦਾ ਸੁਆਦਲਾ ਲੱਗੇ...ਜਾਂ ਪਕਾਣਾ ਹੀ ਸੌਖਾ ਰਹੇ...ਨਹੀਂ ਨਹੀਂ, ਝੱਟ ਪੱਟ ਪਕਾਣ ਲਈ ਤਾਂ ਪਤੀਲੇ ਵਿਚ ਹੀ ਠੀਕ ਰਹੂ, ਭੁੱਖ ਵੀ ਤਾਂ ਮੈਨੂੰ ਅੱਤ ਲੱਗੀ ਹੋਈ ਏ ਨਾ।

ਇਹ ਕਹਿੰਦੇ ਸਾਰ ਹੀ ਉਸਨੇ ਪਤੀਲਾ ਫੜਿਆ ਤੇ ਭਖਦੇ ਕੋਲਿਆਂ ਦੀ ਅੰਗੀਠੀ ਤੇ ਰੱਖ ਦਿੱਤਾ। ਪਤੀਲੇ ਵਿਚ ਤੇਲ ਜਾਂ ਘਿਓ ਪਾਣ ਦੀ ਥਾਂ ਥੋੜ੍ਹਾ ਜਿਹਾ ਪਾਣੀ ਪਾ ਦਿੱਤਾ। ਜਦ ਪਾਣੀ 'ਚ ਭਾਫ਼ ਨਿਕਲਣ ਲੱਗੀ ਤਾਂ ਟੱਕ ਦੇ ਕੇ ਆਂਡੇ ਦਾ ਛਿਲੜ ਫਟ ਗਿਆ। ਪਰ ਪਿਨਾਕੀਓ ਆਂਡੇ ਨੂੰ ਫੜ ਕੇ ਪਲੇਟ ਵਿੱਚ ਪਾਣ ਲੱਗਾ। ਆਂਡੇ ਦੀ ਪੀਲੀ ਗੋਲੀ ਦੀ ਥਾਂ, ਇਕ ਚੂਚਾ ਬਾਹਰ ਟੱਪ ਤੁਰਿਆ। ਚੂਚਾ ਬੜੇ ਸਤਿਕਾਰ ਨਾਲ ਝੁਕ ਕੇ ਕਹਿਣ ਲੱਗਾ: "ਪਿਨਾਕੀਓ ਸਾਹਿਬ, ਬਹੁਤ ਬਹੁਤ ਸ਼ੁਕਰੀਆ, ਮੈਨੂੰ ਆਂਡਾ ਤੋੜਨ ਦੇ ਕਸ਼ਟ ਤੋਂ ਬਚਾਣ ਲਈ। ਚੰਗਾ ਜੀ ਫੇਰ ਰਾਮ ਰਾਮ । ਰਾਮ ਤੇਰਾ ਭਲਾ ਕਰੇ।

ਇਹ ਕਹਿੰਦੇ ਸਾਰ ਚੂਚੇ ਨੇ ਖੰਭ ਖੋਲ੍ਹੇ ਤੇ ਫੁਰਰ ਕਰਕੇ ਤਾਕੀ ਥਾਣੀ ਉੱਡ ਗਿਆ।

ਵਿਚਾਰਾ ਕਠਪੁਤਲਾ ਸੁੰਨ-ਵੱਟਾ ਹੋ ਗਿਆ ਜਿਵੇਂ ਕਿਸੇ ਨੇ ਉਸ ਉਤੇ ਜਾਦੂ ਕਰ ਦਿੱਤਾ ਹੋਵੇ—ਅੱਖੀਆਂ ਪੱਥਰਾਈਆਂ ਹੋਈਆਂ, ਮੂੰਹ ਟੱਡਿਆ ਹੋਇਆ ਅਤੇ ਹੱਥ ਵਿਚ ਆਂਡੇ ਦਾ ਛਿਲੜ। ਥੋੜ੍ਹੀ ਦੇਰ ਮਗਰੋਂ ਜਦ ਰਤਾ ਕੁ ਸੰਭਲਿਆ ਤਾਂ ਲੱਗਾ ਰੋਣ, ਚੀਕਾਂ ਛਡਣ ਅਤੇ ਫੜਾਕ ਫੜਾਕ ਜ਼ਮੀਨ ਤੇ ਪੈਰ ਮਾਰਨ । ਰੋਂਦਾ ਕੁਰਲਾਂਦਾ ਆਖਣ ਲੱਗਾ: "ਝੀਂਗਰ ਠੀਕ ਹੀ ਆਂਹਦਾ ਸੀ। ਜੇਕਰ ਅੱਜ ਸਵੇਰੇ ਮੈਂ ਘਰੋਂ ਨਾ ਨੱਸਿਆ ਹੁੰਦਾ ਜਾਂ ਮੇਰਾ ਪਿਓ ਐਸ ਵੇਲੇ ਏਥੇ ਹੁੰਦਾ ਤਾਂ ਭੁੱਖ ਨਾਲ ਜਾਨ ਤਾਂ ਨਾ ਨਿਕਲਦੀ। ਹਾਇ ਰੱਬਾ, ਭੁੱਖ ਵੀ ਬੁਰੀ ਬਲਾ ਏ।" ਉਹਦੀ ਭੁੱਖ ਅੱਗੇ ਨਾਲੋਂ ਹੋਰ ਵੀ ਭੜਕ ਉਠੀ। ਉਹਨੇ ਸੋਚਿਆ ਕਿ ਚੱਲੀਏ ਕਿਸੇ ਨਾਲ ਦੇ ਇਲਾਕੇ ਵਿਚ ਹੋ ਸਕਦਾ ਹੈ ਕਿ ਕੋਈ ਭਲਾਮਾਣਸ ਤਰਸ ਖਾ ਕੇ ਰੋਟੀ ਦਾ ਇੱਕ ਅੱਧ ਟੁੱਕੜਾ ਦੇ ਹੀ ਦੇਵੇ।





# 6

ਸਿਆਲੇ ਦੀ ਰਾਤ ਸੀ। ਸੱਚ ਮੁੱਚ ਬੜੀ ਭਿਆਨਕ। ਬੱਦਲ ਗੜ-ਗੜ ਕਰ ਰਿਹਾ ਸੀ। ਬਿਜਲੀ ਇੰਜ ਕੜਕਦੀ ਜਿਵੇਂ ਆਕਾਸ਼ ਅੱਗ ਸੁਟਦਾ ਹੋਵੇ। ਸ਼ਾਂ ਸ਼ਾਂ ਕਰਦੀ ਸੀਤ ਪੌਣ, ਧੂੜ ਦੇ ਵਾਵਰੋਲੇ ਉਡਾ ਰਹੀ ਸੀ। ਤਿੱਖੀ ਹਵਾ ਦੇ ਬੁੱਲਿਆਂ ਨਾਲ, ਖੇਤਾਂ 'ਚ ਖੜੇ ਰੁੱਖ ਝੂਲ ਝੂਲ ਪੈਂਦੇ ਸਨ।

ਪਿਨਾਕੀਓ ਨੂੰ ਬੱਦਲ ਤੇ ਬਿਜਲੀ ਤੋਂ ਖ਼ਾਸ ਕਰ ਕੇ ਬੜਾ ਡਰ ਲਗਦਾ ਸੀ। ਪਰ ਭੁੱਖ ਡਰ ਨਾਲੋਂ ਵੀ ਕਰੜੀ ਸੀ। ਇਸ ਲਈ ਉਹ ਘਰੋਂ ਨਿਕਲ ਤੁਰਿਆ। ਛਾਲਾਂ ਮਾਰਦਾ ਮਾਰਦਾ ਖੇਤਾਂ ਦੇ ਪਰਲੇ ਪਾਰ ਪੁਜ ਗਿਆ। ਹਫਿਆ ਹੋਇਆ ਐਨਾ ਸੀ ਕਿ ਸ਼ਿਕਾਰੀ ਕੁੱਤੇ ਵਾਂਗ ਜੀਭ ਕੱਢੀ ਹਉਂਕ ਰਿਹਾ ਸੀ।

ਉਸ ਪਾਰ ਹਨੇਰਾ ਹੀ ਹਨੇਰਾ ਸੀ । ਬਿਲਕੁਲ ਸੁੰਨਸਾਨ, ਦੁਕਾਨਾਂ ਬੰਦ ਸਨ। ਬੂਹੇ ਵੱਜੇ ਹੋਏ। ਬਾਰੀਆਂ ਬੰਦ। ਸੜਕ ਉਤੇ ਕੋਈ ਕੁੱਤਾ ਵੀ ਨਹੀਂ ਸੀ ਲੱਭਦਾ। ਮੁਰਦਿਆਂ ਦੀ ਬਸਤੀ ਜਾਪਦੀ ਸੀ ।

ਮਰਦਾ ਕੀ ਨਾ ਕਰਦਾ। ਪਿਨਾਕੀਓ ਭੁੱਖ ਤੋਂ ਸਤਿਆ ਹੋਇਆ ਏਵੇਂ ਕਿਸੇ ਘਰ ਦੀ ਬਾਹਰਲੀ ਘੰਟੀ ਨੂੰ ਜ਼ੋਰ ਜ਼ੋਰ ਦੀ ਵਜਾਣ ਲੱਗ ਪਿਆ। ਸੋਚਦਾ ਸੀ ਕੋਈ ਨਾ ਕੋਈ ਤਾਂ ਉਤਲੀ ਤਾਕੀ ਵਿਚੋਂ ਝਾਤੀ ਮਾਰੇਗਾ ਈ।

ਤੇ ਸੱਚ ਮੁੱਚ ਇਕ ਬੁੱਢੇ ਨੇ ਉਤੋਂ ਝਾਤੀ ਮਾਰੀ ਅਤੇ ਕੜਕ ਕੇ ਪੁੱਛਿਆ:

"ਐਸ ਵੇਲੇ ਕੀ ਚਾਹਨੈਂ?"

"ਮੈਂ, ਚਾਹਨਾਂ ਕਿ ਕਿਰਪਾ ਕਰ ਕੇ ਇਕ ਰੋਟੀ ਦਾ ਟੁਕੜਾ ਦੇ ਦਿਓ।"

"ਠਹਿਰ ਹੁਣੇ ਲੈ।" ਬੁੱਢੇ ਨੇ ਕਿਹਾ। ਉਹਨੇ ਸੋਚਿਆ ਕੋਈ ਅਵਾਰਾਗਰਦ ਮੁੰਡਾ ਰਾਤ ਵੇਲੇ ਲੋਕਾਂ ਦੀਆਂ ਘੰਟੀਆਂ ਵਜਾ ਕੇ ਨੀਂਦ ਹਰਾਮ ਕਰਦਾ ਫਿਰਦਾ ਏ।

ਅੱਧੇ ਮਿੰਟ ਮਗਰੋਂ ਬੁੱਢਾ ਤਾਕੀ ਵੱਲ ਆਇਆ ਤੇ ਉੱਚੀ ਦੇ ਕੇ ਆਖਣ ਲੱਗਾ:

"ਲੈ ਫਿਰ ਹੋ ਹੇਠਾਂ, ਤੇ ਕਰ ਟੋਪੀ।"

ਪਿਨਾਕੀਓ ਨੂੰ ਹਾਲਾਂ ਟੋਪੀ ਤਾਂ ਨਸੀਬ ਨਹੀਂ ਸੀ ਹੋਈ। ਹੇਠਾਂ ਜ਼ਰੂਰ ਹੋ ਗਿਆ। ਉਸ ਨੂੰ ਇਵੇਂ ਲਗਾ ਜਿਵੇਂ ਕਿਸੇ ਨੇ ਉਸ ਉਤੇ ਘੜਿਆਂ ਪਾਣੀ ਰੋੜ ਦਿੱਤਾ ਹੋਵੇ। ਸਿਰ ਤੋਂ ਪੈਰਾਂ ਤਾਈਂ ਭਿਜ ਗਿਆ ।

ਇਸ ਭੈੜੀ ਦਸ਼ਾ ਵਿਚ ਭਿੱਜੀ ਬਿੱਲੀ ਵਾਂਗ ਘਰ ਵਾਪਸ ਪੁੱਜਾ— ਥਕਿਆ ਟੁੱਟਿਆ ਤੇ ਭੁੱਖਾ-ਭਾਣਾ। ਸਿੱਧੇ ਖਲੋਣ ਦੀ ਵੀ ਉਸ ਵਿਚ ਹਿੰਮਤ ਨਹੀਂ ਸੀ ਰਹੀ। ਇਸ ਕਰ ਕੇ ਭੁੰਜੇ ਹੀ ਬੈਠ ਗਿਆ। ਪੈਰ ਸੇਕਣ ਲਈ ਭਖਦੇ ਕੋਲਿਆਂ ਦੀ ਅੰਗੀਠੀ ਤੇ ਟਿਕਾ ਦਿੱਤੇ ।

ਥੋੜ੍ਹੀ ਦੇਰ ਵਿਚ ਉਸ ਨੂੰ ਨੀਂਦ ਨੇ ਆ ਘੇਰਿਆ। ਸੁੱਤੇ ਸੁੱਤੇ ਉਸ ਦੇ ਲਕੜੀ ਦੇ ਪੈਰਾਂ ਨੂੰ ਅੱਗ ਲੱਗ ਗਈ ਅਤੇ ਹੌਲੀ ਹੌਲੀ ਕੋਲੇ ਬਣ ਕੇ ਸੁਆਹ ਹੋ ਗਏ।

ਪਰ ਪਿਨਾਕੀਓ ਦੀ ਨੀਂਦ ਨਾ ਖੁਲ੍ਹੀ। ਉਹ ਘੁਰਾੜੇ ਤੇ ਘੁਰਾੜੇ ਮਾਰਦਾ ਰਿਹਾ। ਜਿਵੇਂ ਪੈਰ ਪਰਾਏ ਹੋਣ। ਅਖ਼ੀਰ ਦਿਨ ਚੜ੍ਹੇ ਉਸ ਦੀ ਜਾਗ ਖੁੱਲ੍ਹੀ ਕਿਉਂਕਿ ਕਿਸੇ ਦੇ ਦਰਵਾਜ਼ਾ ਖੜਕਾਣ ਦੀ ਆਵਾਜ਼ ਆਈ ਸੀ।

"ਕੌਣ ਏ?" ਉਬਾਸੀਆਂ ਲੈਂਦੇ ਤੇ ਅੱਖਾਂ ਮਲਦੇ ਪਿਨਾਕੀਓ ਨੇ ਆਖਿਆ।

"ਮੈਂ ਆਂ।" ਬਾਹਰੋਂ ਅਵਾਜ਼ ਆਈ।

ਇਹ ਆਵਾਜ਼ ਜਪੈਤੋ ਦੀ ਸੀ।



ਇਸ ਸਾਰੀ ਰਾਮ ਕਹਾਣੀ
ਵਿਚੋਂ ਜਪੈਤੋ ਦੇ ਪੱਲੇ
ਕੇਵਲ ਇਹੋ ਗੱਲ
ਪਈ ਕਿ ਕਠਪੁਤਲਾ
ਭੁੱਖ ਨਾਲ ਮਰਦਾ
ਪਿਆ ਹੈ।

## 7

ਵਿਚਾਰੇ ਪਿਨਾਕੀਓ ਨੇ ਜਿਵੇਂ ਹੀ ਆਪਣੇ ਪਿਓ ਦੀ ਬਾਹਰ ਆਵਾਜ਼ ਸੁਣੀ, ਕੁਰਸੀ ਤੋਂ ਅਭੜਵਾਇਆ ਉਠ ਖਲੋਤਾ ਤਾਂ ਜੋ ਨੱਸ ਕੇ ਦਰਵਾਜ਼ਾ ਖੋਲ੍ਹੇ। ਪਰ ਦੋ ਤਿੰਨ ਵਾਰ ਲੜਖੜਾਣ ਮਗਰੋਂ ਜ਼ਮੀਨ ਤੇ ਮੂੰਹ ਭਾਰ ਢਹਿ ਪਿਆ। ਭੁੰਜੇ ਡਿਗਦੇ ਸਮੇਂ ਇਸ ਤਰ੍ਹਾਂ ਦੀ ਆਵਾਜ਼ ਆਈ ਜਿਵੇਂ ਪੰਜਵੀਂ ਮੰਜ਼ਲ ਤੋਂ ਠਾਹ ਕਰਦੀ ਲਕੜਾਂ ਦੀ ਬੋਰੀ ਥੱਲੇ ਆ ਡਿਗੇ।

ਓਧਰੋਂ ਸੜਕ ਤੋਂ ਜਪੈਤੋ ਆਵਾਜ਼ ਤੇ ਆਵਾਜ਼ ਮਾਰੀ ਜਾ ਰਿਹਾ ਸੀ— "ਖੋਲ੍ਹ ਦਰਵਾਜ਼ਾ।"

"ਮੈਥੋਂ ਨਹੀਂ ਖੁਲ੍ਹਦਾ ਬਾਪੂ ਜੀ।" ਪਿਨਾਕੀਓ ਨੇ ਉੱਤਰ ਦਿੱਤਾ।

"ਤੈਥੋਂ ਖੁਲ੍ਹਦਾ ਕਿਉਂ ਨਹੀਂ, ਉਏ?"

"ਕਿਉਂਕਿ ਮੇਰੇ ਪੈਰ ਕੋਈ ਖਾ ਗਿਐ।"

"ਕੀਹਨੇ ਖਾ ਲਏ ਨੇ, ਤੇਰੇ ਪੈਰ?"

"ਬਿੱਲੀ ਨੇ।" ਪਿਨਾਕੀਓ ਨੇ ਇਕ ਬਿੱਲੀ ਨੂੰ ਵੇਖਦਿਆਂ ਹੋਇਆਂ ਕਿਹਾ। ਬਿੱਲੀ ਲੱਕੜੀ ਦੇ ਨਿੱਕੇ ਟੁਕੜਿਆਂ ਨੂੰ ਪੰਜਿਆਂ ਵਿਚ ਫੜੀ ਅੱਗੇ ਰੇੜ੍ਹ ਰੇੜ੍ਹ ਕੇ ਖੇਡ ਰਹੀ ਸੀ।

"ਖੋਲ੍ਹਦੈਂ ਕਿ ਨਹੀਂ?" ਜਪੈਤੋ ਨੇ ਮੁੜ ਆਖਿਆ, ਨਹੀਂ ਤਾਂ ਹੁਣੇ ਅੰਦਰ ਆ ਕੇ ਤੇਰੀ ਬਿੱਲੀ ਕੱਢਦਾ ਹਾਂ।"

"ਸੱਚੀਂ, ਬਾਪੂ, ਮੈਥੋਂ ਤਾਂ ਸਿੱਧਾ ਖਲੋਤਾ ਵੀ ਨਹੀਂ ਜਾਂਦਾ। ਹਾਇ ਮੈਂ ਤਾਂ ਮਾਰਿਆ ਗਿਆ ਗ਼ਰੀਬ। ਹੁਣ ਸਾਰੀ ਉਮਰ ਗੋਡਿਆਂ ਭਾਰ ਰਿੜ੍ਹਨਾ ਪਏਗਾ।"

ਜਪੈਤੋ ਨੇ ਸਮਝਿਆ ਕਿ ਇਹ ਕਠਪੁਤਲੇ ਦੀ ਇਕ ਹੋਰ ਨਵੀਂ ਸ਼ਰਾਰਤ ਹੈ। ਉਸ ਨੇ ਸੋਚਿਆ ਕਿ ਆਪੇ ਹੀ ਹਿੰਮਤ ਕਰੀਏ। ਜਪੈਤੋ ਕੰਧ 'ਚ ਪੈਰ ਅੜਾ ਕੇ ਤਾਕੀ ਰਾਹੀਂ ਅੰਦਰ ਵੜ ਗਿਆ।

ਪਹਿਲਾਂ ਤੋਂ ਹੀ ਜਪੈਤੋ ਨੇ ਧਾਰਿਆ ਹੋਇਆ ਸੀ ਕਿ ਜਾਂਦੇ ਹੀ ਪਿਨਾਕੀਓ ਦੀ ਭੁਗਤ ਸੁਆਰੇਗਾ। ਪਰ ਜਦ ਉਸ ਨੇ ਆਪਣੇ ਬਚੜੇ ਨੂੰ ਭੁੰਜੇ ਲਿਟਿਆ



ਤੱਕਿਆ ਅਤੇ ਵੇਖਿਆ ਕਿ ਸਚਮੁੱਚ ਉਹਦੇ ਪੈਰ ਹੈ ਹੀ ਨਹੀਂ ਸਨ, ਤਾਂ ਉਸ ਦਾ ਦਿਲ ਮੋਮ ਹੋ ਗਿਆ। ਬੱਚੇ ਨੂੰ ਚੁੱਕ ਕੇ ਉਸ ਨੇ ਗਲ ਨਾਲ ਲਾਇਆ। ਤੇ ਲੱਗਾ ਚੁੰਮਣ ਚਟਣ। ਪਿਆਰ ਨਾਲ ਉਹਦੇ ਹੰਝੂ ਕਿਰਨ ਲਗ ਪਏ। ਹਟਕੋਰੇ ਭਰਦਾ ਆਖਣ ਲੱਗਾ:

"ਕਿਵੇਂ ਸੜ ਗਏ ਨੇ ਤੇਰੇ ਪੈਰ, ਮੇਰੇ ਬੱਚੇ?"

"ਪਤਾ ਨਹੀਂ ਕਿਵੇਂ। ਪਰ ਸੱਚ ਜਾਣੀਂ ਬਾਪੂ, ਪਿਛਲੀ ਰਾਤ ਕੀ ਸੀ ਪਰਲੋ ਸੀ, ਪਰਲੋ। ਮੈਂ ਉਹ ਰਾਤ ਕਦੇ ਨਹੀਂ ਭੁੱਲ ਸਕਦਾ। ਬੱਦਲ ਗਜਦੇ ਸਨ। ਬਿਜਲੀ ਕੜਕਦੀ ਸੀ। ਮੇਰੇ ਅੰਦਰ ਭੁੱਖ ਵੀ ਬਲਾ ਦੀ ਸੀ। ਟੀਂ ਟੀਂ ਕਰਦੇ ਝੀਂਗਰ ਦੀ ਆਵਾਜ਼ ਕੰਨ 'ਚ ਪੈ ਰਹੀ ਸੀ—"ਖਰੀ ਹੋਈ ਏ ਤੇਰੇ ਨਾਲ, ਹੋਰ ਸ਼ੈਤਾਨੀਆਂ ਕਰ। ਤੇਰੇ ਨਾਲ ਹੋਣੀ ਈ ਇਹੋ ਚਾਹੀਦੀ ਸੀ।" ਤੇ ਮੈਂ ਉਸ ਨੂੰ ਆਖਿਆ—"ਖ਼ਬਰਦਾਰ, ਓਏ ਝੀਂਗਰਾ।" ਤੇ ਉਸ ਨੇ ਕਿਹਾ, "ਤੂੰ ਹੈ ਹੀ ਕਠਪੁਤਲਾ ਤੇ ਖੋਪਰੀ ਵੀ ਤੇਰੀ ਕਾਠ ਦੀ ਈ ਏ" ਅਤੇ ਮੈਂ ਇਹ ਹਥੌੜਾ ਕਢ ਮਾਰਿਆ। ਉਹ ਮਰ ਗਿਆ। ਕਸੂਰ ਉਹਦਾ ਈ ਸੀ। ਮੈਂ ਉਹਨੂੰ ਮਾਰਨਾ ਤਾਂ ਚਾਹੁੰਦਾ ਨਹੀਂ ਸੀ। ਮੈਂ ਸੋਚਿਆ ਭਖਦੇ ਕੋਲਿਆਂ ਤੇ ਬਾਟੀ ਰੱਖ ਦੇਈਏ। ਪਰ ਵਿਚੋਂ ਚੂਚਾ ਨਿਕਲ ਕੇ ਨੱਸ ਤੁਰਿਆ। ਤੇ ਜਾਂਦਾ ਹੋਇਆ ਕਹਿ ਗਿਆ "ਰਾਮ ਰਾਮ। ਮੇਰੇ ਵਲੋਂ ਘਰ ਦਿਆਂ ਨੂੰ ਵੀ ਸੁਖ ਸਾਂਦ।" ਮੇਰੀ ਭੁੱਖ ਤੇਜ਼ ਹੁੰਦੀ ਗਈ। ਇਸ ਕਰ ਕੇ ਬੁਢੜੇ ਨੇ ਬਾਰੀ 'ਚੋਂ ਮੈਨੂੰ ਕਿਹਾ —'ਕਰ ਝੋਲੀ' ਤੇ ਧੜਾਮ ਮੇਰੇ ਉਤੇ ਪਾਣੀ ਦਾ ਘੜਾ ਆਣ ਪਿਆ। ਮੰਗੀ ਤਾਂ ਮੈਂ ਰੋਟੀ ਸੀ।

ਰੋਟੀ ਮੰਗਣਾ ਕੀ ਮਾੜੀ ਗੱਲ ਏ? ਫੇਰ ਮੈਂ ਘਰ ਵਲ ਨੱਸ ਪਿਆ। ਅਤੇ ਕਿਉਂਕਿ ਭੁੱਖ ਹੋਰ ਵੀ ਵਧੀ ਜਾਂਦੀ ਸੀ ਮੈਂ ਆਪਣੇ ਪੈਰ ਸੁਕਾਣ ਨੂੰ ਅੰਗੀਠੀ ਤੇ ਟੇਕ ਦਿੱਤੇ।

"ਫੇਰ ਤੂੰ ਆ ਗਿਉਂ। ਤਦ ਮੈਨੂੰ ਪਤਾ ਲਗਾ ਕਿ ਮੇਰੇ ਤਾਂ ਪੈਰ ਈ ਸੜ ਗਏ ਨੇ। ਫੇਰ ਭੁੱਖ ਹੋਰ ਵਧ ਗਈ—ਤੇ ਪੈਰ ਬਿਲਕੁਲ ਹੀ ਨਹੀਂ ਰਹੇ..... ਹਾਏ....ਹਾਏ।"

ਗ਼ਰੀਬ ਪਿਨਾਕੀਓ ਇੰਨੀ ਜ਼ੋਰ ਜ਼ੋਰ ਦੀ ਰੋਣ ਲਗਾ ਕਿ ਉਸ ਦੀਆਂ ਚੀਕਾਂ ਪੰਜਾਂ ਪੰਜਾਂ ਮੀਲਾਂ ਤਾਈਂ ਸੁਣਾਈ ਦੇਣ ਲਗੀਆਂ।

ਇਸ ਸਾਰੀ ਰਾਮ ਕਹਾਣੀ ਵਿਚੋਂ ਜਪੈਤੋ ਦੇ ਪੱਲੇ ਕੇਵਲ ਇਕੋ ਗੱਲ ਪਈ ਸੀ। ਉਹ ਇਹ ਕਿ ਕਠਪੁਤਲਾ ਭੁੱਖ ਨਾਲ ਮਰਦਾ ਪਿਆ ਏ। ਉਸ ਨੇ ਜੇਬ 'ਚੋਂ ਤਿੰਨ ਨਾਸ਼ਪਾਤੀਆਂ ਕਢੀਆਂ ਤੇ ਉਸਨੂੰ ਫੜਾਂਦੇ ਹੋਏ ਕਿਹਾ, "ਇਹ ਤਿੰਨ

ਨਾਸ਼ਪਾਤੀਆਂ ਲਿਆਂਦੀਆਂ ਤਾਂ ਮੈਂ ਆਪਣੇ ਖਾਣ ਨੂੰ ਸਨ, ਪਰ ਹੁਣ ਤੂੰ ਲੈ ਲੈ। ਖਾਹ ਅਤੇ ਮੌਜਾਂ ਉਡਾ।"

"ਜੇ ਮੈਨੂੰ ਇਹ ਖੁਆਣੀਆਂ ਹਨ ਤਾਂ ਪਹਿਲਾਂ ਛਿਲ ਕੇ ਦੇਹ।"

"ਛਿਲਾਂ?" ਜਪੈਤੋ ਨੇ ਹੈਰਾਨੀ ਨਾਲ ਆਖਿਆ।" ਮੈਨੂੰ ਨਹੀਂ ਸੀ ਪਤਾ, ਪੁੱਤਰਾ, ਕਿ ਤੂੰ ਐਡਾ ਚਟੋਰਾ ਤੇ ਨਖ਼ਰੇਬਾਜ਼ ਹੋਵੇਂਗਾ। ਇਹ ਗੱਲ ਚੰਗੀ ਨਹੀਂ। ਏਸ ਦੁਨੀਆਂ 'ਚ, ਬਚਪਨ ਤੋਂ ਹੀ ਆਦਤ ਪਾਣੀ ਚਾਹੀਦੀ ਏ ਕਿ ਜੋ ਮਿਲੇ, ਖਾ ਲਈਏ। ਨਖ਼ਰੇ ਨਾ ਕਰੀਏ। ਕੀ ਪਤਾ ਕਲ੍ਹ ਕੀ ਵਾਪਰੇ।"

"ਤੁਸੀਂ ਠੀਕ ਆਖਦੇ ਓ", ਪਿਨਾਕੀਓ ਬੋਲਿਆ, "ਪਰ ਛਿਲਕਾ ਲਾਹੇ ਬਿਨਾਂ ਮੈਂ ਫਲ ਨਹੀਓਂ ਖਾਣਾ। ਛਿਲਕੇ ਮੇਰੇ ਸੰਘ ਥਲੋਂ ਨਹੀਂ ਲੰਘਦੇ।"

ਭਲੇਮਾਣਸ ਜਪੈਤੋ ਨੇ ਚਾਕੂ ਕਢਿਆ। ਬੜੇ ਸਬਰ ਨਾਲ ਤਿੰਨੇ ਨਾਸ਼ਪਾਤੀਆਂ ਛਿਲੀਆਂ। ਛਿਲਕੇ ਮੇਜ਼ ਦੀ ਇਕ ਨੁੱਕਰ ਤੇ ਢੇਰੀ ਕਰ ਦਿੱਤੇ ।

ਪਿਨਾਕੀਓ ਪਹਿਲੀ ਨਾਸ਼ਪਤੀ ਨੂੰ ਦੋ ਚਕਾਂ 'ਚ ਹੀ ਖ਼ਤਮ ਕਰ ਗਿਆ। ਗਿਟਕ ਬਾਹਰ ਸੁਟਣ ਲੱਗਾ ਤਾਂ ਜਪੈਤੋ ਨੇ ਉਹਦਾ ਹੱਥ ਫੜ ਲਿਆ ਅਤੇ ਕਹਿਣਾ ਲੱਗਾ:

"ਬਾਹਰ ਨਾ ਸਿਟ ਇਸ ਨੂੰ। ਦੁਨੀਆਂ 'ਚ ਹਰ ਚੀਜ਼ ਕੰਮ ਆ ਸਕਦੀ ਏ।"

"ਪਰ ਗਿਟਕਾਂ ਤਾਂ ਮੈਂ ਖਾਣੋ ਰਿਹਾ।" ਕਠਪੁਤਲੇ ਨੇ ਸੱਪ ਵਾਂਗ ਪਰਤ ਕੇ ਕਿਹਾ।

"ਕੀ ਪਤਾ ਜੀਵਨ 'ਚ ਕੀ ਕੁਝ ਦੇਖਣਾ ਪਵੇ।" ਜਪੈਤੋ ਨੇ ਧੀਰਜ ਨਾਲ ਕਿਹਾ।

ਗੱਲ ਕੀ, ਤਿੰਨੇ ਨਾਸ਼ਪਾਤੀਆਂ ਦੀਆਂ ਗਿਟਕਾਂ ਬਾਹਰ ਡਿਗਣ ਦੀ ਥਾਂ ਮੇਜ਼ ਦੇ ਉਸੀ ਨੁਕਰ 'ਚ ਟਿਕਾ ਦਿੱਤੀਆਂ ਗਈਆਂ, ਜਿਥੇ ਕਿ ਛਿਲਕੇ ਪਏ ਸਨ।

ਜਦ ਤਿੰਨੇ ਨਾਸ਼ਪਾਤੀਆਂ ਖਾਧੀਆਂ ਗਈਆਂ ਜਾਂ ਇਉਂ ਆਖੋ ਕਿ ਹੜੱਪ ਕਰ ਲਈਆਂ ਗਈਆਂ ਤਾਂ ਪਿਨਾਕੀਓ ਨੇ ਲੰਬੀ ਸਾਰੀ ਉਬਾਸੀ ਲੈ ਕੇ ਰੋਣੀ ਸੂਰਤ ਬਣਾਂਦੇ ਹੋਏ ਆਖਿਆ:

"ਮੈਨੂੰ ਹੋਰ ਭੁੱਖ ਲੱਗੀ ਏ।"

"ਪਰ ਬੱਚੇ, ਮੇਰੇ ਕੋਲ ਤਾਂ ਹੋਰ ਦੇਣ ਨੂੰ ਕੁਝ ਨਹੀਂ।"



"ਬਿਲਕੁਲ ਕੁਝ ਨਹੀਂ?"

"ਬਸ ਐਹ ਛਿਲਕੇ ਤੇ ਗਿਟਕਾਂ ਈ ਪਈਆਂ ਨੇ।"

"ਚਲੋ ਫੇਰ ਕੀ ਕਰਨਾ ਹੋਇਆ। ਜੇ ਹੋਰ ਕੁਝ ਨਹੀਂ ਤਾਂ ਇਹੀ ਛਕ ਲੈਨੇ ਆਂ।" ਪਿਨਾਕੀਓ ਨੇ ਆਖਿਆ। ਫਿਰ ਲੱਗਾ ਚਬਣ। ਪਹਿਲਾਂ ਤਾਂ ਕੁਝ ਮੂੰਹ ਸੁਕੋੜਿਆ ਪਰ ਫੇਰ ਦਬਾ ਦਬ ਛਿਲਕੇ ਆਪਣੇ ਅੰਦਰ ਸਿਟਣੇ ਸ਼ੁਰੂ ਕਰ ਦਿੱਤੇ। ਛਿਲਕਿਆਂ ਮਗਰੋਂ ਗਿਟਕਾਂ ਦੀ ਵਾਰੀ ਆਈ। ਉਹ ਵੀ ਸਾਰੀਆਂ ਢਿੱਡ 'ਚ ਪੈ ਗਈਆਂ। ਜਦ ਸਭ ਚੀਜ਼ਾਂ ਖਾ ਬੈਠਾ ਤਾਂ ਢਿਡ ਤੇ ਦੋਨੋਂ ਹੱਥ ਮਾਰਦਿਆਂ ਹੋਇਆਂ ਆਖਣ ਲੱਗਾ, "ਹਾਂ ਹੁਣ ਕੁਸ਼ ਹੋਈ ਤਸੱਲੀ।"

"ਠੀਕ ਆਖਿਆ ਸੀ ਨਾ ਮੈਂ ਤੈਨੂੰ ਕਿ ਜੀਭ ਦੇ ਸੁਆਦ ਪਿਛੇ ਜਾਣਾ ਚੰਗਾ ਨਹੀਂ ਹੁੰਦਾ। ਨਾ ਤੇ ਬਹੁਤਾ ਚਟੋਰਾ ਬਣਨਾ ਚਾਹੀਦੈ ਤੇ ਨਾ ਹੀ ਬਾਹਲਾ ਨਖ਼ਰੇਬਾਜ਼। ਕੁਝ ਪਤਾ ਨਹੀਂ, ਬੱਚਾ, ਇਸ ਦੁਨੀਆਂ ਵਿਚ ਕਦ ਕੀ ਵਾਪਰੇ।"



ਮੈਂ ਵਾਅਦਾ
ਕਰਦਾ ਹਾ
ਕਿ ਸਕੂਲ ਜਾਵਾਂਗਾ
ਪੜ੍ਹਿਆ ਕਰਾਂਗਾ
ਅਤੇ
ਜਸ ਖੱਟਾਂਗਾ।



# 8

ਭੁੱਖ ਲੱਥੀ ਤਾਂ ਕਠਪੁਤਲੇ ਨੇ ਬੁੜਬੁੜਾਣਾ ਤੇ ਰੋਣਾ ਸ਼ੁਰੂ ਕਰ ਦਿੱਤਾ। ਨਵੇਂ ਪੈਰਾਂ ਲਈ ਜ਼ਿਦ ਕਰਨ ਲੱਗਾ। ਪਰ ਜਪੈਤੋ ਨੇ ਉਸ ਨੂੰ ਸ਼ਰਾਰਤ ਦੀ ਸਜ਼ਾ ਦੇਣ ਲਈ ਦੁਪਹਿਰ ਤਾਈਂ ਰੋਂਦਾ ਰਹਿਣ ਦਿੱਤਾ। ਫੇਰ ਆਖਿਆ :

"ਤੂੰ ਪੈਰ ਕਿਉਂ ਲਵਾਣੇ ਚਾਹਨੈਂ? ਇਸ ਕਰਕੇ ਕਿ ਇਕ ਵਾਰੀ ਫੇਰ ਘਰੋਂ ਨਿਕਲ ਤੁਰੇਂ?"

ਸਿਸਕੀਆਂ ਲੈਂਦੇ ਕਠਪੁਤਲੇ ਨੇ ਜਵਾਬ ਦਿੱਤਾ: "ਮੈਂ ਵਚਨ ਦੇਂਦਾ ਹਾਂ ਕਿ ਅੱਜ ਤੋਂ ਲੈ ਕੇ ਬੀਬਾ ਬੱਚਾ ਬਣਾਂਗਾ।"

"ਮੁੰਡੇ ਇੰਜ ਹੀ ਕਿਹਾ ਕਰਦੇ ਨੇ। ਜਪੈਤੋ ਨੇ ਆਖਿਆ। "ਮੈਂ ਵਾਅਦਾ ਕਰਦਾ ਹਾਂ ਕਿ ਸਕੂਲ ਜਾਵਾਂਗਾ, ਪੜ੍ਹਿਆ ਕਰਾਂਗਾ ਅਤੇ ਜਸ ਖਟਾਂਗਾ...।"

"ਲੋੜ ਵੇਲੇ ਸਾਰੇ ਮੁੰਡੇ ਇਹੋ ਮੁਹਾਰਨੀ ਦੁਹਰਾਇਆ ਕਰਦੇ ਨੇ।"

"ਪਰ ਹੋਰਨਾ ਮੁੰਡਿਆਂ ਵਰਗਾ ਥੋੜਾ ਆਂ। ਮੈਂ ਬਾਕੀਆਂ ਨਾਲੋਂ ਚੰਗਾ ਹਾਂ। ਸਦਾ ਸੱਚ ਬੋਲਦਾ ਹਾਂ। ਮੈਂ ਵਿਸ਼ਵਾਸ਼ ਦਿਲਾਂਦਾ ਹਾਂ ਕਿ ਕੋਈ ਨਾ ਕੋਈ ਕੰਮ ਧੰਦਾ ਜ਼ਰੂਰ ਸਿਖਾਂਗਾ। ਬੁਢੇਵਾਰੇ ਤੇਰੀ ਡੰਗੋਰੀ ਬਣਾਂਗਾ।"

ਜਪੈਤੋ ਨੇ ਪਹਿਲਾਂ ਮੂੰਹ ਵੱਟਿਆ ਹੋਇਆ ਸੀ ਪਰ ਪਿਨਾਕੀਓ ਦੀ ਤਰਸਯੋਗ ਹਾਲਤ ਤੱਕ ਕੇ ਉਸ ਦਾ ਦਿਲ ਪਸੀਜ ਗਿਆ।

ਅੱਖਾਂ ਵਿਚ ਹੰਝੂ ਆ ਗਏ। ਬਿਨਾਂ ਕੁਝ ਆਖੇ ਸੁਣੇ, ਹੱਥ ਵਿੱਚੋਂ ਆਰੀ ਫੜ ਕੇ ਲਕੜੀ ਦੇ ਦੋ ਪੱਕੇ ਟੁਕੜਿਆਂ ਨੂੰ ਘੜਨ ਲਗ ਗਿਆ। ਅੱਧੇ ਘੰਟੇ ਵਿਚ ਹੀ ਦੋ ਸੁਹਣੇ ਪੈਰ ਬਣ ਕੇ ਤਿਆਰ ਹੋ ਗਏ। ਪੈਰਾਂ ਵਿਚ ਫੁਰਤੀ ਅਤੇ ਜਾਨ ਆ ਗਈ। ਜਾਪਦਾ ਸੀ ਜਿਵੇਂ ਕਿਸੇ ਮੰਨੇ-ਪ੍ਰਮੰਨੇ ਕਾਰੀਗਰ ਦੀ ਕਾਢ ਹੋਵੇ।

ਫਿਰ ਜਪੈਤੋਂ ਨੇ ਕਠਪੁਤਲੇ ਨੂੰ ਕਿਹਾ: "ਹੁਣ ਅੱਖਾਂ ਮੀਟ ਕੇ ਸੌਂ ਜਾ।"

ਪਿਨਾਕੀਓ ਨੇ ਅੱਖਾਂ ਬੰਦ ਕਰ ਲਈਆਂ ਅਤੇ ਝੂਠੀ ਮੂਠੀ ਸੌਂ ਗਿਆ।

ਜਦ ਉਹ ਸੌਣ ਦਾ ਬਹਾਨਾ ਕਰੀ ਪਿਆ ਸੀ ਜਪੈਤੋ ਨੇ ਆਂਡੇ ਦੇ ਖੋਲ ਵਿੱਚ ਥੋੜ੍ਹੀ ਜਿਹੀ ਸੁੱਕੀ ਗੂੰਦ ਲਾ ਕੇ ਦੋਨੋਂ ਪੈਰਾਂ ਨੂੰ ਆਪਣੀ ਥਾਂ ਤੇ ਜੋੜ

ਦਿੱਤਾ। ਕਾਰੀਗਰੀ ਏਨੀ ਕੀਤੀ ਕਿ ਜੋੜ ਵੀ ਨਜ਼ਰ ਨਹੀਂ ਸੀ ਆਉਂਦਾ।

ਜਿਵੇਂ ਹੀ ਕਠਪੁਤਲੇ ਨੂੰ ਭਾਸਿਆ ਕਿ ਪੈਰ ਲੱਗ ਗਏ ਹਨ ਉਹਨੇ ਮੇਜ਼ ਤੋਂ ਭੁੰਜੇ ਛਾਲ ਮਾਰ ਦਿਤੀ। ਅਤੇ ਲਗਾ ਕਲਾਬਾਜ਼ੀਆਂ ਖਾਣ। "ਤੂੰ ਮੇਰੇ ਤੇ ਬੜਾ ਉਪਕਾਰ ਕੀਤਾ ਹੈ ਇਸ ਕਰ ਕੇ ਮੈਂ ਹੁਣੇ ਹੀ ਸਕੂਲ ਜਾਣ ਲਈ ਤਿਆਰ ਹਾਂ", ਪਿਨਾਕੀਓ ਨੇ ਆਪਣੇ ਬਾਪੂ ਨੂੰ ਕਿਹਾ।

"ਸ਼ਾਵਾਸ਼, ਪੁੱਤਰਾ।"

"ਪਰ ਸਕੂਲ ਜਾਣ ਲਈ ਕੁਝ ਕੱਪੜਾ ਲੱਤਾ ਲੋੜੀਂਦਾ ਹੈ।"

ਜਪੈਤੋ ਗ਼ਰੀਬ ਦੀ ਜੇਬ ਵਿਚ ਤਾਂ ਫੁੱਟੀ ਕੌਡੀ ਵੀ ਨਹੀਂ ਸੀ ਪਰ ਜਿਵੇਂ ਕਿਵੇਂ ਫੁਲਕਾਰੀ-ਰੰਗੇ ਕਾਗ਼ਜ਼ ਦਾ ਪੁਸ਼ਾਕਾ, ਬ੍ਰਿਛ ਦੀ ਛੱਕ ਦਾ ਜੁੱਤੀ ਦਾ ਜੋੜਾ ਅਤੇ ਆਟੇ ਦੀ ਟੋਪੀ ਬਣਾ ਦਿੱਤੀ।

ਪਿਨਾਕੀਓ ਇਕ ਦਮ ਪਾਣੀ ਦੀ ਬਾਲਟੀ ਵੱਲ ਨਸਿਆ, ਆਪਣਾ ਅਕਸ ਵੇਖਣ। ਆਪਣੀ ਸ਼ਕਲ ਤੱਕ ਕੇ ਏਨਾ ਖ਼ੁਸ਼ ਹੋਇਆ ਕਿ ਪੈਲਾਂ ਪਾਂਦੇ ਹੋਏ ਆਖਣ ਲੱਗਾ—"ਸੱਚੀ ਮੁੱਚੀ ਹੁਣ ਤਾਂ ਮੈਂ ਬਾਬੂ ਜਾਪਦਾ ਹਾਂ ।"

"ਠੀਕ ਹੈ", ਜਪੈਤੋ ਨੇ ਆਖਿਆ, "ਪਰ ਇਹ ਚੇਤੇ ਰਖੀਂ ਕਿ ਬਾਬੂ ਸੁਹਣੇ ਕਪੜਿਆਂ ਨਾਲ ਨਹੀਂ ਲੱਗੀ ਦਾ ਸਗੋਂ ਸਾਫ਼ ਸੁਥਰੇ ਕਪੜਿਆਂ ਨਾਲ।"

"ਹਾਂ ਇਕ ਗੱਲ ਹੋਰ" ਕਠਪੁਤਲੇ ਨੇ ਆਖਿਆ। "ਸਕੂਲ ਜਾਣ ਲਈ ਕੋਈ ਨਾ ਕੋਈ ਥੋੜ ਰਹਿ ਹੀ ਜਾਂਦੀ ਹੈ।"

"ਉਹ ਕੀ?"

"ਕਾਇਦਾ।"

"ਠੀਕ ਹੈ, ਪਰ ਇਹ ਲਿਆਵਾਂਗਾ ਕਿਥੋਂ?"

"ਇਹ ਵੀ ਕੋਈ ਔਖੀ ਗੱਲ ਏ?

"ਪੁਸਤਕ ਭੰਡਾਰ ਤੋਂ ਲੈ ਆਓ।"

"ਪਰ ਪੈਸੇ।"

"ਉਹ ਤਾਂ ਮੇਰੇ ਕੋਲ ਹਨ ਨਹੀਂ।"

"ਨਾ ਹੀ ਮੇਰੇ ਕੋਲ ਹਨ", ਉਦਾਸ ਜਿਹੇ ਲਹਿਜੇ 'ਚ ਬੁੱਢੇ ਨੇ ਆਖਿਆ। ਇਹ ਸੁਣ ਕੇ ਪਿਨਾਕੀਓ ਵੀ ਉਦਾਸ ਹੋ ਗਿਆ। ਭਾਵੇਂ ਉਹ ਬੜਾ ਹਸ-ਮੁਖ ਸੀ ਪਰ ਗ਼ਰੀਬੀ ਗ਼ਰੀਬੀ ਹੀ ਹੈ। ਤੇ ਸਭ ਨੂੰ ਚੁਭਦੀ ਹੈ। ਭਾਵੇਂ ਬੱਚਾ ਹੋਵੇ ਤੇ ਭਾਵੇਂ ਬਜ਼ੁਰਗ।

"ਅੱਛਾ, ਫ਼ਿਰ ਕੀ ਕਰਨਾ ਹੋਇਆ", ਜਪੈਤੋ ਇਹ ਕਹਿੰਦਾ ਹੋਇਆ



ਇਕ ਦਮ ਉਠ ਖਲੋਤਾ ਅਤੇ ਘਰੋਂ ਬਾਹਰ ਭੱਜ ਤੁਰਿਆ। ਥੋੜ੍ਹੀ ਦੇਰ ਮਗਰੋਂ ਪਰਤ ਆਇਆ। ਉਸ ਦੇ ਹੱਥ ਵਿਚ ਕਾਇਦਾ ਸੀ। ਪਰ ਉਸ ਦੇ ਤਨ ਤੋਂ ਕੋਟ ਗ਼ੈਬ ਸੀ। ਹੁਣ ਉਸ ਵਿਚਾਰੇ ਦੇ ਤਨ ਤੇ ਕੇਵਲ ਕਮੀਜ਼ ਰਹਿ ਗਈ। ਬਾਹਰ ਬਰਫ਼ ਪੈ ਰਹੀ ਸੀ।

"ਤੇ ਕੋਟ ਕਿੱਥੇ ਗਿਆ, ਬਾਪੂ?"

"ਉਹ ਤੇ ਮੈਂ ਵੇਚ ਦਿੱਤਾ।"

"ਪਰ ਵੇਚਿਆ ਕਿਉਂ?"

"ਕਿਉਂਕਿ ਮੈਨੂੰ ਗਰਮੀ ਲਗਦੀ ਸੀ।"

ਪਿਨਾਕੀਓ ਨੂੰ ਇਸ ਜੁਆਬ ਦੀ ਡੂੰਘਾਈ ਵਿੱਚ ਉਤਰਦਿਆਂ ਦੇਰ ਨਾ ਲੱਗੀ। ਉਹ ਦਿਲੀ ਪਿਆਰ ਦੇ ਉਲਾਰ ਨੂੰ ਥੰਮ ਨਾ ਸਕਿਆ। ਛਾਲ ਮਾਰ ਕੇ ਜਪੈਤੋਂ ਦੀ ਗਰਦਨ ਨਾਲ ਚੰਬੜ ਗਿਆ। ਅਤੇ ਲਗਾ ਉਸ ਦਾ ਮੂੰਹ ਚੁੰਮਣ, ਬਾਰ, ਬਾਰ।

9

ਬਰਫ ਪੈਣੀ ਬੰਦ ਹੋਈ ਤੇ ਪਿਨਾਕੀਓ ਨੇ ਨਵਾਂ ਕਾਇਦਾ ਕੱਛ 'ਚ ਮਾਰ ਕੇ ਸਕੂਲ ਦਾ ਰਾਹ ਫੜਿਆ। ਰਾਹ ਵਿਚ ਉਹਨੂੰ ਹਜ਼ਾਰਾਂ ਨਵੇਂ ਨਵੇਂ ਵਿਚਾਰ ਆਏ। ਹਰ ਇਕ ਵਿਚਾਰ ਦੂਜੇ ਨਾਲੋਂ ਵਧੀਆ। ਇਸ ਤਰ੍ਹਾਂ ਹਵਾਈ ਕਿਲੇ ਬਣਾਂਦਾ ਉਹ ਤੁਰਦਾ ਗਿਆ, ਤੁਰਦਾ ਗਿਆ।

ਤੁਰਦੇ ਤੁਰਦੇ ਆਪਣੇ ਆਪ ਨਾਲ ਗੱਲਾਂ ਕਰਦਾ ਹੋਇਆ ਕਹਿਣ ਲੱਗਾ:

"ਅੱਜ ਸਕੂਲ ਜਾ ਕੇ ਤੁਰਤ ਪੜ੍ਹਨਾ ਸਿਖ ਲੈਣਾ ਹੈ। ਫਿਰ ਕਲ੍ਹ ਨੂੰ ਲਿਖਣਾ ਸਿਖ ਲਵਾਂਗਾ। ਪਰਸੋਂ ਪਹਾੜੇ। ਫਿਰ ਆਪਣੀ ਲਿਆਕਤ ਨਾਲ ਬਹੁਤ ਸਾਰੇ ਪੈਸੇ ਕਮਾਵਾਂਗਾ। ਆਪਣੀ ਪਹਿਲੀ ਕਮਾਈ ਵਿੱਚੋਂ ਬਾਪੂ ਲਈ ਇਕ ਸੁਹਣਾ ਜਿਹਾ ਕੋਟ ਬਣਵਾ ਕੇ ਦੇਵਾਂਗਾ। ਪਰ ਇਹ ਮੈਂ ਕੀ ਕਹਿ ਰਿਹਾ ਹਾਂ? ਸੁਹਣਾ ਜਿਹਾ ਕੋਟ? ਨਹੀਂ ਨਹੀਂ, ਉਸ ਨੂੰ ਮੈਂ ਚਾਂਦੀ ਤੇ ਜ਼ਰੀ ਦਾ ਕੋਟ ਬਣਵਾ ਕੇ ਦੇਵਾਂਗਾ, ਲਿਸ਼ਕਦੇ ਬਟਨਾਂ ਵਾਲਾ। ਉਹ ਇਸ ਲਾਇਕ ਵੀ ਤੇ ਹੈ। ਮੈਨੂੰ ਪੜ੍ਹਨ ਲਈ ਤੇ ਮੇਰੀਆਂ ਕਿਤਾਬਾਂ ਖ਼ਰੀਦਣ ਲਈ ਉਸ ਨੇ ਕੇਵਲ ਕਮੀਜ਼ ਵਿੱਚ ਹੀ ਗੁਜ਼ਾਰਾ ਕਰਨਾ ਕਬੂਲਿਆ ਹੈ, ਤੇ ਫੇਰ ਇਸ ਠੰਢ ਵਿਚ! ਏਡੀ ਵੱਡੀ ਕੁਰਬਾਨੀ ਕੇਵਲ ਬਾਪੂ ਹੀ ਕਰ ਸਕਦੇ ਹਨ।"

ਵਾਜੇ ਦੀ ਆਵਾਜ਼ ਆਈ ਦੂਰੋਂ ਡਮ...ਡਮ...ਉਹ ਖਲੋ ਕੇ ਸੁਣਨ ਲੱਗ ਪਿਆ। ਆਵਾਜ਼ਾਂ ਰਸਤੇ ਦੇ ਉਸ ਪਾਰੋਂ ਆ ਰਹੀਆਂ ਸਨ। ਰਸਤਾ ਸਮੁੰਦਰ ਦੇ ਕੰਢੇ ਇਕ ਛੋਟੇ ਜਿਹੇ ਪਿੰਡ ਵਿਚ ਜਾ ਨਿਕਲਦਾ ਸੀ।

"ਇਹ ਗਾਣਾ ਕੀ ਏ? ਅਫ਼ਸੋਸ ਮੈਂ ਸਕੂਲ ਜਾਣਾ ਹੈ, ਨਹੀਂ ਤਾਂ....।"

ਇਸੇ ਸੋਚ ਵਿਚ ਉਹ ਉਥੇ ਖਲੋ ਗਿਆ। ਉਸ ਨੂੰ ਫ਼ੈਸਲਾ ਤੇ ਕਰਨਾ ਹੀ ਸੀ। ਸਕੂਲ ਜਾਵੇ ਜਾਂ ਡਮ ਡਮ ਸੁਣੇ।

"ਅੱਜ ਤੂਤੀਆਂ ਸਹੀ, ਸਕੂਲੇ ਤਾਂ ਫਿਰ ਵੀ ਜਾਇਆ ਜਾ ਸਕਦਾ ਹੈ।"

ਕਹਿਣ ਤੇ ਕਰਨ ਵਿਚ ਕੋਈ ਢਿੱਲ ਨਾ ਪਈ। ਮੋੜ ਮੁੜ ਕੇ ਨਸਣ ਲੱਗ ਪਿਆ। ਜਿਵੇਂ ਜਿਵੇਂ ਨੱਸਦਾ ਗਿਆ ਤਿਵੇਂ ਤਿਵੇਂ ਉਸ ਨੂੰ ਤੂਤੀ ਤੇ ਡਫ਼ ਦੀ



ਆਵਾਜ਼ ਨੇੜੇ ਤੇ ਸਾਫ਼ ਸੁਣਾਈ ਦੇਂਦੀ ਗਈ। ਪੀਂ-ਪੀਂ-ਪੀਂ, ਪੀਂ-ਪੀਂ-ਪੀਂ, ਡਮ-ਡਮ-ਡਮ-ਡਮ।

ਝਟ ਪਟ ਹੀ ਉਹ ਇਕ ਚੌਕ ਵਿਚ ਆ ਖਲੋਤਾ। ਚੌਕ ਆਦਮੀਆਂ ਨਾਲ ਨੱਕੋ ਨੱਕ ਭਰਿਆ ਹੋਇਆ ਸੀ। ਸਾਰੇ ਲੋਕ ਇਕ ਰੰਗ-ਮੰਚ ਦੇ ਆਲੇ ਦੁਆਲੇ ਭੀੜ ਲਾਈ ਖੜ੍ਹੇ ਸਨ। ਸਾਹਮਣੇ ਪਰਦਾ ਸੀ।

"ਇਹ ਰੰਗ-ਮੰਚ ਕੀ ਏ?" ਪਿਨਾਕੀਓ ਨੇ ਪਾਸ ਖਲੋਤੇ ਇਕ ਪੇਂਡੂ ਮੁੰਡੇ ਕੋਲੋਂ ਪੁਛਿਆ।

"ਸਾਹਮਣੇ ਇਸ਼ਤਿਹਾਰ ਪੜ੍ਹ ਲੈ। ਪਤਾ ਲੱਗ ਜਾਵੇਗਾ।"

"ਪੜ੍ਹ ਤਾਂ ਲਵਾਂ, ਪਰ ਹਾਲੇ ਪੜ੍ਹਨਾ ਨਹੀਂ ਆਉਂਦਾ।"

"ਵਾਹ ਓ ਢੱਗਿਆ। ਲੈ ਫਿਰ ਮੈਂ ਤੈਨੂੰ ਪੜ੍ਹ ਕੇ ਸੁਣਾਂਦਾ ਹਾਂ। ਇਸ਼ਤਿਹਾਰ ਵਿਚ ਅੱਗ ਵਰਗੇ ਲਾਲ ਅੱਖਰਾਂ ਨਾਲ ਲਿਖਿਆ ਹੈ—'ਪੁਤਲੀਆਂ ਦਾ ਮਹਾਨ ਤਮਾਸ਼ਾ'।"

"ਸ਼ੁਰੂ ਹੋਏ ਬਹੁਤੀ ਦੇਰ ਤਾਂ ਨਹੀਂ ਹੋਈ?"

"ਨਹੀਂ। ਹਾਲੇ ਸ਼ੁਰੂ ਹੋਣ ਹੀ ਵਾਲਾ ਹੈ।"

"ਅੰਦਰ ਜਾਣ ਲਈ ਕਿੰਨੇ ਪੈਸੇ ਲੱਗਦੇ ਨੇ?"

"ਚਾਰ ਪੈਸੇ।"

ਪਿਨਾਕੀਓ ਦੀ ਤਾਂਘ ਹੱਦ ਟਪ ਚੁਕੀ ਸੀ। ਬਿਨਾਂ ਸ਼ਰਮ ਤੋਂ ਉਸ ਨੇ ਦੂਜੇ ਮੁੰਡੇ ਨੂੰ ਆਖ ਦਿੱਤਾ, "ਕਲ੍ਹ ਤੀਕ ਚਾਰ ਪੈਸੇ ਉਧਾਰ ਦੇਵੇਂਗਾ?"

"ਦੇ ਤੇ ਮੈਂ ਬੜੀ ਖ਼ੁਸ਼ੀ ਨਾਲ ਦੇਂਦਾ, ਪਰ ਅੱਜ ਨਹੀਂ ਦੇ ਸਕਦਾ ਦੂਜੇ ਮੁੰਡੇ ਨੇ ਗਾਣ ਵਾਲੇ ਸੁਰ 'ਚ ਕਿਹਾ।

"ਮੈਂ ਆਪਣਾ ਕੋਟ ਚਾਰ ਪੈਸੇ ਨੂੰ ਤੇਰੇ ਅੱਗੇ ਵੇਚਦਾ ਹਾਂ। ਲਵੇਂਗਾ?" ਕਠਪੁਤਲੇ ਨੇ ਉਸ ਨੂੰ ਕਿਹਾ ।

"ਇਹ ਕਾਗ਼ਜ਼ ਉਤੇ ਫੁਲਕਾਰਿਆ ਕੋਟ ਮੇਰੇ ਕਿਸ ਕੰਮ? ਮੀਂਹ ਤੋਂ ਤਾਂ ਇਹ ਬਚਾਣ ਨਹੀਂ ਲੱਗਾ।"

"ਤੇ ਫੇਰ ਮੇਰੇ ਬੂਟ ਖ਼ਰੀਦੇਗਾ?"

ਇਹ ਤਾਂ ਅੱਗ ਬਾਲਣ ਦੇ ਕੰਮ ਹੀ ਆ ਸਕਦੇ ਨੇ।"

"ਅੱਛਾ ਫੇਰ ਮੇਰੀ ਟੋਪੀ ਦਾ ਕੀ ਦੇਵੇਂਗਾ?"

"ਵਾਹ, ਏਸ ਆਟੇ ਦੀ ਬਣੀ ਹੋਈ ਟੋਪੀ ਨੂੰ ਪਾ ਕੇ ਸਿਰ ਚੂਹਿਆਂ ਨੂੰ ਹੀ ਖੁਆਉਣਾ ਹੋਇਆ ਨਾ?"

ਇੰਜ ਜਾਪਦਾ ਸੀ ਜਿਵੇਂ ਪਿਨਾਕੀਓ ਨੂੰ ਸੂਈਆਂ ਚੁਭ ਰਹੀਆਂ ਹੋਣ। ਪੈਸੇ ਵੱਟਣ ਲਈ ਤੜਪ ਰਿਹਾ ਸੀ, ਪਰ ਹਿੰਮਤ ਨਹੀਂ ਸੀ ਪੈਂਦੀ। ਕਦੀ ਝਿਜਕਦਾ ਸੀ, ਕਦੀ ਲਲਚਾਂਦਾ ਅਤੇ ਕਦੀ ਪਸੀਜਦਾ। ਅਖ਼ੀਰ ਵਿੱਚ ਆਖ ਹੀ ਛਡਿਆ:

"ਇਸ ਨਵੇਂ ਕਾਇਦੇ ਦੇ ਚਾਰ ਪੈਸੇ ਦੇਵੇਂਗਾ?"

"ਮੈਂ ਆਪ ਮੁੰਡਾ ਹਾਂ ਅਤੇ ਕਦੀ ਮੁੰਡੇ ਮੁੰਡਿਆਂ ਤੋਂ ਚੀਜ਼ ਨਹੀਂ ਖ਼ਰੀਦਦੇ।" ਪਿਨਾਕੀਉ ਨਾਲੋਂ ਵਧ ਸਿਆਣੇ, ਪਰ ਛੋਟੇ ਜਿਹੇ ਮੁੰਡੇ ਨੇ ਆਖਿਆ। "ਮੈਂ ਲਵਾਂਗਾ, ਚਾਰ ਪੈਸਿਆਂ ਨੂੰ ਇਹ ਕਿਤਾਬ।" ਕੋਲ ਖਲੋਤੇ ਇਕ ਕਬਾੜੀਏ ਨੇ ਮੁੰਡਿਆਂ ਦੀਆਂ ਗੱਲਾਂ ਸੁਣ ਕੇ ਆਖ ਦਿੱਤਾ।

ਇਹ ਨਵੀਂ ਨਕੋਰ ਕਿਤਾਬ ਖੜੇ ਖਲੋਤੇ ਵਿਕ ਗਈ। ਇਹ ਉਹੀ ਕਾਇਦਾ ਸੀ ਜਿਸ ਨੂੰ ਖ਼ਰੀਦਣ ਲਈ ਵਿਚਾਰੇ ਜਪੈਤੋ ਨੂੰ ਠੁਰ ਠੁਰ ਕਰਨਾ ਪਿਆ ਸੀ।



## 10

ਜਦ ਪੀਨਾਕੀਓਂ ਪੁਤਲੀਆਂ ਦਾ ਤਮਾਸ਼ਾ ਵੇਖਣ ਅੰਦਰ ਵੜਿਆ, ਇਕ ਐਸੀ ਘਟਨਾ ਘਟੀ ਜਿਸ ਨੇ ਉਹਦੀ ਕਾਇਆਂ ਪਲਟ ਦਿੱਤੀ।

ਪਰਦਾ ਉਠ ਚੁੱਕਿਆ ਸੀ। ਖੇਲ ਸ਼ੁਰੂ ਸੀ। ਪਰਸੰਗ ਸੀ ਧੋਬੀ ਧੋਬਣ ਦਾ। ਦੋਵੇਂ ਆਪੋ ਵਿਚ ਗੁਥਮ ਗੁਥਾ ਹੋ ਰਹੇ ਸਨ। ਨਿਤ ਵਾਂਗ ਇਕ ਦੂਜੇ ਨੂੰ ਮੁੱਕੀਆਂ ਵਿਖਾ ਵਿਖਾ ਕੇ ਅਤੇ ਬੈਂਤਾਂ ਮਾਰ ਮਾਰ ਕੇ ਡਰਾ ਰਹੇ ਸਨ। ਲੋਕੀਂ ਬੜੇ ਧਿਆਨ ਨਾਲ ਇਹ ਸਭ ਕੁਝ ਵੇਖ ਰਹੇ ਸਨ। ਵਿਚ ਵਿਚ ਹਾਸੇ ਛੁਟਦੇ। ਪੁਤਲੇ ਆਪਸ ਵਿਚ ਚੁੰਝਾਂ ਲੜਾ ਕੇ, ਊਟਪਟਾਂਗ ਬੋਲ ਬੋਲ ਕੇ, ਇੰਜ ਹਰਕਤਾਂ ਕਰਦੇ ਜਿਵੇਂ ਦੋ ਸਮਝਦਾਰ ਸੱਚੀ ਮੁੱਚੀ ਦੇ ਪਾਤਰ ਹੋਣ।

ਵੇਖਦੇ ਵੇਖਦੇ ਧੋਬੀ ਬੋਲਣੋਂ ਰੁਕ ਗਿਆ। ਪਿੱਛੇ ਬੈਠੇ ਇਕ ਦਰਸ਼ਕ ਵੱਲ ਹੱਥ ਨਾਲ ਇਸ਼ਾਰਾ ਕਰਦਿਆਂ ਹੋਇਆਂ ਉੱਚੀ ਉੱਚੀ ਨਾਟਕੀ ਢੰਗ ਨਾਲ ਕਹਿਣ ਲੱਗਾ:

"ਵਾਹ, ਸਾਈਂ ਦੇ ਰੰਗ! ਮੈਂ ਸੁੱਤਾ ਹਾਂ ਕਿ ਜਾਗਦਾ? ਉਹ ਪਿੱਛੇ ਪਿਨਾਕੀਓ ਬੈਠਾ ਹੈ ਜਾਂ ਹੋਰ ਕਈ?"

"ਪਿਨਾਕੀਓ ਹੀ ਤਾਂ ਹੈ। ਸੱਚੀ ਮੁੱਚੀ"—ਧੋਬਣ ਨੇ ਚੀਕਦਿਆਂ ਹੋਇਆਂ ਆਖਿਆ ।

"ਪਿਨਾਕੀਓ ਹੀ ਹੈ, ਪਿਨਾਕੀਓ ਹੀ ਹੈ" ਸਾਰੇ ਕਠਪੁਤਲਿਆਂ ਨੇ ਸਟੇਜ ਤੋਂ ਛਾਲਾਂ ਮਾਰ ਦਿੱਤੀਆਂ ਅਤੇ ਲੱਗੇ ਰੌਲਾ ਪਾਉਣ—"ਪਿਨਾਕੀਓ ਹੀ ਹੈ। ਸਾਡਾ ਭਰਾ ਪਿਨਾਕੀਓ, ਜ਼ਿੰਦਾਬਾਦ!"

"ਪਿਨਾਕੀਓ, ਉੱਤੇ ਆ ਕੇ ਆਪਣੇ ਲਕੜੀ ਦੇ ਭਰਾਵਾਂ ਨਾਲ ਗਲਵਕੜੀਆਂ ਪਾ"— ਧੋਬੀ ਨੇ ਉਸ ਨੂੰ ਸੱਦਾ ਦਿੱਤਾ।

ਇਨੇ ਪਿਆਰ ਭਰੇ ਬੁਲਾਵੇ ਦੇ ਪ੍ਰਭਾਵ ਹੇਠ ਪਿਨਾਕੀਓ ਨੇ ਇਕ ਲੰਮੀ ਛਾਲ ਮਾਰੀ। ਅਤੇ ਸਟੇਜ ਦੇ ਨੇੜੇ ਮੂਹਰਲੀਆਂ ਕੁਰਸੀਆਂ ਤੇ ਆ ਡਿੱਗਾ। ਉਥੋਂ ਇਕ ਹੋਰ ਛਾਲ ਮਾਰੀ ਤੇ ਵਾਜੇ ਵਾਲਿਆਂ ਦੇ ਸਿਰ ਜਾ ਬੈਠਾ। ਫਿਰ ਉਥੋਂ ਟੱਪ ਕੇ ਸਟੇਜ ਤੇ ।

ਇਸ ਨਾਟ ਕੰਪਨੀ ਦੇ ਪਾਤਰਾਂ ਵਲੋਂ ਪਿਨਾਕੀਓ ਦਾ ਜੋ ਪਿਆਰ ਭਰਿਆ ਸੁਆਗਤ ਹੋਇਆ, ਕਲਪਨਾ ਤੋਂ ਬਾਹਰ ਹੈ। ਘੁੱਟ ਘੁੱਟ ਕੇ ਜੱਫੀਆਂ ਪਈਆਂ। ਗਲੇ ਮਿਲੇ। ਪਿਆਰ ਦੀਆਂ ਚੂੰਢੀਆਂ ਵਢੀਆਂ ਗਈਆਂ। ਭਾਈਚਾਰੇ ਦਾ ਸੱਚਾ ਪ੍ਰੇਮ ਦਰਸਾਇਆ ਗਿਆ। ਉਧਰ ਦਰਸ਼ਕਾਂ ਵਿਚ ਖਪ ਪੈ ਗਈ।

ਇਹ ਵੇਖ ਕੇ ਕਿ ਨਾਟਕ ਅਗਾਂਹ ਨਹੀਂ ਸੀ ਤੁਰ ਰਿਹਾ ਦਰਸ਼ਕ ਕਾਹਲੇ ਪੈ ਗਏ। ਜ਼ੋਰ ਜ਼ੋਰ ਦੀ ਚੀਕਾਂ ਮਾਰਨ ਲੱਗੇ—"ਸਾਨੂੰ ਨਾਟਕ ਚਾਹੀਦਾ ਹੈ, ਨਾਟਕ, ਨਾਟਕ...।"

ਉਹ ਵਿਅਰਥ ਸੰਘ ਪਾੜਦੇ ਰਹੇ। ਖੇਲ ਚਾਲੂ ਰੱਖਣਾ ਤਾਂ ਇਕ ਪਾਸੇ ਰਿਹਾ ਸਗੋਂ ਕਠਪੁਤਲੀਆਂ ਨੇ ਹੋਰ ਜ਼ੋਰ ਦੀ ਰੌਲਾ ਪਾਣਾ ਤੇ ਚੀਕਾਂ ਮਾਰਨੀਆਂ ਸ਼ੁਰੂ ਕਰ ਦਿੱਤੀਆਂ। ਪੀਨਾਕੀਓ ਨੂੰ ਮੋਢਿਆਂ ਤੇ ਚੁੱਕ ਕੇ ਸਟੇਜ ਦੀ ਰੌਸ਼ਨੀ 'ਚ ਲਿਆ ਖੜ੍ਹਾ ਕੀਤਾ। ਜਿਵੇਂ ਰਾਂਝਾ ਹੋਵੇ।

ਇਨੇ ਵਿਚ ਸੂਤਰਧਾਰ ਸਟੇਜ ਤੇ ਆਇਆ। ਉਹ ਏਨਾ ਕੋਝਾ ਮਨੁੱਖ਼ ਸੀ ਕਿ ਵੇਖ ਕੇ ਹੀ ਡਰ ਲੱਗੇ। ਦਾਹੜੀ ਇੰਜ ਸੀ ਜਿਵੇਂ ਕਿਸੇ ਨੇ ਠੋਡੀ ਤੇ ਸਿਆਹੀ ਦੀ ਝਰੀਟ ਮਾਰ ਦਿੱਤੀ ਹੋਵੇ ਤੇ ਏਡੀ ਲੰਮੀ ਕਿ ਗਿਟਿਆਂ ਤਾਈਂ ਪੁੱਜੇ। ਗੱਲ ਕੀ ਜਦ ਤੁਰਦਾ ਸੀ ਦਾਹੜੀ ਪੈਰਾਂ ਵਿਚ ਆਉਂਦੀ ਸੀ। ਉਹਦਾ ਮੂੰਹ ਤੰਦੂਰ ਵਾਂਗ ਚੌੜਾ ਸੀ। ਅੱਖੀਆਂ ਚਮਕਦੇ ਲਾਟੂਆਂ ਵਾਂਗ ਲਾਲ। ਸੱਪਾਂ ਤੇ ਭੇੜੀਏ ਦੀਆਂ ਪੂਛਲਾਂ ਦੀ ਵੱਟੀ ਹੋਈ ਇਕ ਚਾਬਕ ਵਾਰ ਵਾਰ ਫੜਕਾ ਰਿਹਾ ਸੀ।

ਸੂਤਰਧਾਰ ਦੇ ਇਕ ਦਮ ਆ ਖਲੋਣ ਨਾਲ ਸਭ ਪਾਸੇ ਚੁੱਪ ਛਾ ਗਈ। ਐਨੀ ਚੁੱਪ ਕਿ ਮੱਖੀ ਫਟਕੇ ਤਾਂ ਵੀ ਸੁਣਾਈ ਦੇਵੇ। ਵਿਚਾਰੇ ਕਠਪੁਤਲੇ ਕਠਪੁਤਲੀਆਂ ਪੱਤਿਆਂ ਵਾਂਗ ਕੰਬਣ ਲੱਗ ਪਏ।

"ਕਿਉਂ ਆਇਆਂ ਏ ਤੂੰ ਮੇਰਾ ਖੇਡ ਵਿਗਾੜਨ?" ਸੂਤਰਧਾਰ ਨੇ ਸਿਰ ਮਾਰਦੇ ਹੋਏ ਬੜੀ ਡਰਾਉਣੀ ਆਵਾਜ਼ ਵਿਚ ਪਿਨਾਕੀਓ ਤੋਂ ਪੁਛਿਆ।

"ਹਜ਼ੂਰ ਯਕੀਨ ਕਰੋ, ਇਸ ਵਿਚ ਮੇਰਾ ਕਸੂਰ ਨਹੀਂ..."

"ਬਸ ਕਰ, ਬਸ ਕਰ, ਰਾਤ ਨੂੰ ਨਿਪਟਾਂਗਾ ਤੇਰੇ ਨਾਲ।"

ਖੇਡ ਖ਼ਤਮ ਹੋਣ ਮਗਰੋਂ ਸੂਤਰਧਾਰ ਚੌਂਕੇ ਵਿਚ ਗਿਆ। ਉਥੇ ਇਕ ਮੋਟਾ ਤਾਜ਼ਾ ਭੇਡੂ ਪਕ ਰਿਹਾ ਸੀ। ਰਾਤ ਦੇ ਖਾਣੇ ਲਈ। ਭੇਡੂ ਨੂੰ ਇਕ ਤੱਕਲੇ ਵਿਚ ਪਰੋ ਕੇ ਅੱਗ ਦੇ ਆਲੇ ਦੁਆਲੇ ਹੌਲੀ ਹੌਲੀ ਘੁਮਾਇਆ ਜਾ ਰਿਹਾ ਸੀ। ਪਰ ਚੰਗੀ ਤਰ੍ਹਾਂ ਭੁੰਨਣ ਲਈ ਬਾਲਣ ਕਿਉਂਕਿ ਘਟ ਸੀ, ਉਸ ਨੇ ਧੋਬੀ ਅਤੇ ਧੋਬਣ ਨੂੰ ਬੁਲਾ ਕੇ ਕਿਹਾ:



"ਉਹ ਕਿੱਲ ਨਾਲ ਟੰਗਿਆ ਹੋਇਆ ਕਠਪੁਤਲਾ ਲਿਆਈਂ ਮੇਰੇ ਕੋਲ। ਮੈਨੂੰ ਜਾਪਦਾ ਏ ਕਿ ਉਸ ਵਰਗੀ ਸੁੱਕੀ ਲਕੜੀ ਦਾ ਘੜਿਆ ਪੁਤਲਾ ਅੱਗ ਵਿਚ ਚੰਗਾ ਬਲੇਗਾ। ਭੁੰਨਣ ਨੂੰ ਵੀ ਸੁਹਣਾ ਸੇਕ ਦੇਊ।"

ਪਹਿਲਾਂ ਤਾਂ ਧੋਬੀ ਅਤੇ ਧੋਬਣ ਜਕੋ ਤਕੋ 'ਚ ਪੈ ਗਏ। ਪਰ ਮਾਲਕ ਦੀ ਘੂਰ ਤੋਂ ਡਰ ਕੇ ਉਹਨਾਂ ਨੇ ਹੁਕਮ ਦੀ ਪਾਲਨਾ ਕੀਤੀ। ਝਟ ਵਿਚਾਰੇ ਪਿਨਾਕੀਉ ਨੂੰ ਜਫਾ ਮਾਰ ਕੇ ਚੌਂਕੇ ਵਿਚ ਲੈ ਆਏ। ਪਿਨਾਕੀਉ ਬਿਨਾਂ ਪਾਣੀ ਮੱਛੀ ਵਾਂਗ ਤੜਫ ਤੜਫ ਰੋ ਰਿਹਾ ਸੀ। ਆਪੇ ਤੋਂ ਬਾਹਰ ਹੋ ਕੇ ਚੀਕਾਂ ਮਾਰ ਰਿਹਾ ਸੀ—ਬਾਪੂ ਬਚਾਈਂ ਮੈਂ ਮਰਨਾ ਨਹੀਂ ਚਾਹੁੰਦਾ, ਨਹੀਂ ਚਾਹੁੰਦਾ।"



## 11

ਸੂਤਰਧਾਰ ਦਾ ਨਾਂ ਅਗਨਖ਼ੋਰ ਸੀ। ਬੜਾ ਡਰਾਉਣਾ ਆਦਮੀ ਜਾਪਦਾ ਸੀ । ਸ਼ਾਇਦ ਤੋਂਦ ਅਤੇ ਟੰਗਾਂ ਉਤੇ ਪੈਣ ਵਾਲੀ, ਲੰਮੀ ਕਾਲੀ ਦਾਹੜੀ ਕਾਰਨ। ਪਰ ਦਿਲੋਂ ਭੈੜਾ ਨਹੀਂ ਸੀ। ਵਿਚਾਰਾ ਪਿਨਾਕੀਓ ਜ਼ੋਰ ਜ਼ੋਰ ਦੀ ਰੋ ਕੇ ਹਾੜੇ ਕੱਢਣ ਲੱਗਾ, "ਮੈਨੂੰ ਨਾ ਮਾਰੋ, ਮੈਨੂੰ ਨਾ ਮਾਰੋ। ਇਹ ਸੁਣ ਕੇ ਉਸ ਨੂੰ ਤਰਸ ਆ ਗਿਆ। ਥੋੜ੍ਹੀ ਦੇਰ ਤਾਈਂ ਉਸ ਆਪਣੇ ਤੇ ਕਾਬੂ ਪਾਣ ਦਾ ਨਿਸਫ਼ਲ ਜਤਨ ਕੀਤਾ। ਫੇਰ ਜ਼ੋਰ ਦੀ ਨਿੱਛ ਮਾਰ ਦਿੱਤੀ।

ਨਿੱਛ ਮਾਰਨ ਦੀ ਦੇਰ ਸੀ ਕਿ ਧੋਬੀ ਜਿਹੜਾ ਹੁਣ ਤਾਈਂ ਬੁੱਤ ਬਣਿਆ ਖੜ੍ਹਾ ਸੀ ਖਿੜ ਪਿਆ ਅਤੇ ਪਿਨਾਕੀਓ ਵਲ ਝੁਕ ਕੇ ਨੀਵੀਂ ਆਵਾਜ਼ ਵਿਚ ਕਹਿਣ ਲੱਗਾ: "ਵਧਾਈ ਵਧਾਈ। ਸੂਤਰਧਾਰ ਨੇ ਨਿੱਛ ਮਾਰੀ ਏ। ਇਹਦਾ ਮਤਲਬ ਹੈ ਕਿ ਉਹ ਪਸੀਜ ਗਿਆ ਹੈ। ਤੇਰੇ ਉਤੇ ਤਰਸ ਹੋਣ ਲੱਗਾ ਹੈ। ਬਸ ਹੁਣ ਜਾਨ ਬਚੀ ਲੈ।"

ਇਥੇ ਇਹ ਦਸ ਦੇਣਾ ਠੀਕ ਹੋਵੇਗਾ ਕਿ ਬਾਕੀ ਆਮ ਆਦਮੀਆਂ ਦੇ ਤਰਸ ਖਾਣ ਦੀ ਨਿਸ਼ਾਨੀ ਤਾਂ ਰੋਣ ਜਾਂ ਘੱਟੋ ਘੱਟ ਅੱਖਾਂ ਪੂੰਝਣ ਦਾ ਬਹਾਨਾ ਕਰਨਾ ਹੁੰਦਾ ਹੈ, ਪਰ ਅਗਨਖ਼ੋਰ ਜਦ ਵੀ ਕਦੀ ਕਿਸੇ ਦਾ ਭਲਾ ਕਰਨ ਤੇ ਆਉਂਦਾ ਸੀ ਨਿਛ ਮਾਰਨ ਦੀ ਕਰਦਾ ਸੀ। ਇਹ ਇਕ ਤਰ੍ਹਾਂ ਦੀ ਨਿਸ਼ਾਨੀ ਸੀ ਉਸ ਦੇ ਖਰੇ ਦਿਲ ਦੀ।

ਨਿਛ ਮਾਰਨ ਮਗਰੋਂ ਸੂਤਰਧਾਰ ਕੁਝ ਬੁੜਬੜਾਇਆ। ਫੇਰ ਪਿਨਾਕੀਓ ਤੇ ਗਰਜਿਆ "ਬੰਦ ਕਰ ਰੋਣਾ, ਤੇਰੇ ਤਰਲਿਆਂ ਨਾਲ ਢਿਡ ਵਿਚ ਖੋਹ ਪੈਣ ਲੱਗ ਪਈ ਹੈ। ਅਤੇ ਮੇਰਾ ਜੀ ਐਛੀ ਐਛੀ ਕਰਨ ਨੂੰ ਕਰਦਾ ਹੈ"—ਇਹ ਕਹਿੰਦਿਆਂ ਉਸ ਨੇ ਦੋ ਨਿੱਛਾਂ ਹੋਰ ਮਾਰ ਦਿੱਤੀਆਂ।

"ਵਧਾਈ ਹੋਵੇ, ਵਧਾਈ ਹੋਵੇ", ਪਿਨਾਕੀਓ ਨੇ ਕਿਹਾ

"ਧੰਨਵਾਦ। ਪਰ ਗੱਲ ਸੁਣ, ਤੇਰੇ ਮਾਂ ਪਿਉ ਜੀਂਦੇ ਨੇ?" ਅਗਨਖ਼ੋਰ ਨੇ ਪੁਛਿਆ।

"ਪਿਉ ਤਾਂ ਜੀਉਂਦਾ ਹੈ, ਪਰ ਮਾਂ ਦਾ ਤੇ ਮੈਨੂੰ ਉੱਕਾ ਪਤਾ ਨਹੀਂ।"

"ਪਤੈ ਤੇਰੇ ਬੁੱਢੇ ਬਾਪੂ ਦੀ ਕੀ ਦਸ਼ਾ ਹੋਵੇ ਜੇ ਹੁਣ ਦੇ ਮਾਰਾਂ ਤੈਨੂੰ ਇਹਨਾਂ ਭਖਦਿਆਂ ਅੰਗਾਰਿਆਂ ਤੇ। ਮੈਨੂੰ ਉਸ ਤੇ ਤਰਸ ਆਉਂਦਾ ਪਿਆ ਹੈ।...ਅਛੀ, ਅਛੀ ਅਛੀ..." ਹੋਰ ਤਿੰਨ ਨਿਛਾਂ ਮਾਰੀਆਂ।

"ਵਧਾਈ ਵਧਾਈ।" ਪਿਨਾਕੀਓ ਬੋਲ ਉਠਿਆ। "ਧੰਨਵਾਦ, ਪਰ ਤੈਨੂੰ ਦਿਸਦਾ ਹੀ ਹੈ ਕਿ ਉਸ ਭੁੰਨੇ ਹੋਏ ਭੇਡੂ ਨੂੰ ਹੋਰ ਪਕਾਨ ਲਈ ਲਕੜੀ ਦੀ ਲੋੜ ਏ। ਤੇ ਬਾਲਣ ਹੋਰ ਹੈ ਨਹੀਂ। ਸਚ ਪੁਛੋ ਤਾਂ ਏਸ ਵੇਲੇ ਤੇਰਾ ਬਾਲਣ ਡਾਢਾ ਕੰਮ ਆਉਣਾ ਸੀ। ਪਰ ਹੁਣ ਮੇਰਾ ਦਿਲ ਮੋਮ ਹੋ ਗਿਆ ਹੈ। ਚਲੋ ਤੇਰੀ ਥਾਂ ਆਪਣੀ ਕੰਪਨੀ ਦੇ ਕਿਸੇ ਕਠਪੁਤਲੇ ਨੂੰ ਭਠੀ ਝੋਕ ਦਿਆਂਗੇ।.....ਉਏ ਸੰਤਰੀ।"

ਇਹ ਸੁਣ ਕੇ ਦੋ ਸੁਕੜ ਜਿਹੇ ਤੇ ਲਮਢੀਂਗ ਸੰਤਰੀ, ਸਿਰ ਤੇ ਲੰਮੀਆਂ ਤਿਕੋਨੀਆਂ ਟੋਪੀਆਂ ਪਾਈ ਅਤੇ ਹੱਥਾਂ ਵਿਚ ਨੰਗੀਆਂ ਤਲਵਾਰਾਂ ਫੜੀ, ਆ ਖੜ੍ਹੇ ਹੋਏ।

ਸੂਤਰਧਾਰ ਨੇ ਕੜਕ ਕੇ ਕਿਹਾ "ਫੜ ਲਿਆਓ ਉਸ ਧੋਬੀ ਨੂੰ। ਚੰਗੀ ਤਰ੍ਹਾਂ ਜਕੜ ਦਿਓ ਉਸ ਨੂੰ। ਤੇ ਫੇਰ ਸੁੱਟ ਦਿਓ ਅੱਗ ਵਿਚ। ਮੇਰਾ ਭੇਡੂ ਚੰਗੀ ਤਰ੍ਹਾਂ ਪਕਣਾ ਚਾਹੀਦਾ ਹੈ।"

ਹੁਣ ਤੁਸੀਂ ਆਪ ਹੀ ਅੰਦਾਜ਼ਾ ਲਾ ਲਓ ਕਿ ਉਸ ਵਿਚਾਰੇ ਧੋਬੀ ਤੇ ਕੀ ਗੁਜ਼ਰੀ ਹੋਣੀ ਏ। ਉਹ ਇੰਨਾ ਡਰਿਆ ਕਿ ਲੱਤਾਂ ਕੰਬਣ ਲਗ ਪਈਆਂ ਅਤੇ ਮੂੰਹ ਭਾਰ ਢਹਿ ਪਿਆ।

ਪਿਨਾਕੀਓ ਇਹ ਅਜੀਬ ਨਜ਼ਾਰਾ ਵੇਖ ਕੇ ਸੂਤਰਧਾਰ ਦੇ ਪੈਰੀਂ ਪੈ ਗਿਆ। ਅਤੇ ਇੰਨਾ ਰੋਇਆ ਕਿ ਆਪਣੇ ਅੱਥਰੂਆਂ ਨਾਲ ਸੂਤਰਧਾਰ ਦੀ ਲੰਮੀ ਦਾਹੜੀ ਦੇ ਸਾਰੇ ਵਾਲ ਭਿਓਂ ਦਿੱਤੇ। ਅਤੇ ਮਿੰਨਤ ਕਰਨ ਲੱਗਾ, "ਜਨਾਬ ਮਿਹਰ ਕਰੋ।"

"ਏਥੇ ਕੋਈ ਜਨਾਬ ਜਨੂਬ ਨਹੀਂ।" ਸੂਤਰਧਾਰ ਨੇ ਕੁਰੱਖ਼ਤ ਆਵਾਜ਼ ਵਿਚ ਕਿਹਾ।

"ਮਿਹਰ ਕਰੋ ਦਰੋਗਾ ਸਾਹਿਬ।"

"ਕੋਈ ਦਰੋਗਾ ਦਰੂਗਾ ਨਹੀਂ ਏਥੇ।"

"ਰਹਿਮ ਕਰੋ ਕੁਮੇਦਾਨ ਜੀ ।"

"ਕੋਈ ਕੁਮੇਦਾਨ ਕੁਮੇਦੂਨ ਨਹੀਂ।"

"ਕਿਰਪਾ ਕਰੋ ਮਹਾਰਾਜ।"

ਮਹਾਰਾਜ ਦਾ ਨਾਂ ਸੁਣ ਕੇ ਸੂਤਰਧਾਰ ਦੀਆਂ ਵਾਛਾਂ ਖਿੜ ਉਠੀਆਂ।



ਇਕ ਦਮ ਨਰਮ ਪੈ ਗਿਆ। ਪਿਨਾਕੀਓ ਨੂੰ ਕਹਿਣ ਲੱਗਾ, "ਅੱਛਾ ਫੇਰ ਤੂੰ ਕੀ ਚਾਹੁਨਾ ਏਂ?"

"ਮੈਂ ਵਾਸਤਾ ਪਾਨਾ ਹਾਂ ਕਿ ਗ਼ਰੀਬ ਧੋਬੀ ਨੂੰ ਛਡ ਦਿਓ।"

"ਏਥੇ ਛਡਣ ਛਡਾਣ ਦਾ ਕੋਈ ਸਵਾਲ ਨਹੀਂ। ਜੇ ਤੇਰੀ ਜਾਨ ਬਖ਼ਸ਼ੀ ਤਾਂ ਤੇਰੀ ਥਾਂ ਇਸ ਨੂੰ ਅੱਗ ਵਿੱਚ ਡਿਗਣਾ ਹੀ ਪਏਗਾ। ਮੇਰਾ ਭੇਡੂ ਜ਼ਰੂਰ ਪਕਣਾ ਚਾਹੀਦਾ ਹੈ।"

ਪਿਨਾਕੀਓ ਨੇ ਆਪਣੀ ਆਟੇ ਦੀ ਟੋਪੀ ਭੁਆਂ ਕੇ ਸੁਟਦੇ ਹੋਏ ਆਖਿਆ, "ਏਸ ਹਾਲਤ ਵਿਚ ਮੈਨੂੰ ਪਤਾ ਹੈ ਕਿ ਮੇਰਾ ਕੀ ਧਰਮ ਬਣਦਾ ਹੈ। ਆਓ ਫੇਰ, ਸੰਤਰੀਓ ਮੈਨੂੰ ਬੰਨ੍ਹ ਲਓ ਤੇ ਅੱਗ ਵਿੱਚ ਸੁੱਟ ਦਿਓ। ਨਿਆਂ ਇਹ ਨਹੀਂ ਕਿ ਮੇਰਾ ਪੱਕਾ ਮਿੱਤਰ, ਵਿਚਾਰਾ ਧੋਬੀ, ਮੇਰੀ ਖ਼ਾਤਰ ਮਰੇ।"

ਪਿਨਾਕੀਓ ਦੀ ਇਹ ਜੋਸ਼ ਭਰੀ ਗੱਲ ਸੁਣ ਕੇ ਸਾਰੀਆਂ ਕੱਠਪੁਤਲੀਆਂ ਦੀਆਂ ਅੱਖਾਂ ਵਿਚ ਹੰਝੂ ਆ ਗਏ। ਸੰਤਰੀ ਵੀ ਭਾਵੇਂ ਲਕੜੀ ਦੇ ਬਣੇ ਹੋਏ ਸਨ, ਮੇਮਣਿਆਂ ਵਾਂਗ ਰੋਣ ਲੱਗ ਪਏ।

ਅਗਨਖ਼ੋਰ ਪਹਿਲਾਂ ਤਾਂ ਬਰਫ਼ ਵਾਂਗ ਸਖ਼ਤ ਰਿਹਾ। ਪਰ ਹੌਲੀ ਹੌਲੀ ਪਿਘਲਣ ਲੱਗਾ। ਨਾਲ ਹੀ ਉਸ ਨਿਛਾਂ ਮਾਰਨੀਆਂ ਆਰੰਭ ਕਰ ਦਿੱਤੀਆਂ। ਚਾਰ ਨਿਛਾਂ ਮਗਰੋਂ ਪਿਆਰ ਨਾਲ ਬਾਹਾਂ ਅੱਡ ਕੇ ਪਿਨਾਕੀਓ ਨੂੰ ਆਪਣੇ ਵੱਲ ਬੁਲਾਇਆ ਅਤੇ ਕਹਿਣ ਲੱਗਾ, "ਬੜਾ ਸ਼ੇਰ ਬੱਚਾ ਏਂ ਤੂੰ। ਆ ਮੇਰੇ ਕੋਲ ਤੇ ਆ ਕੇ ਇਕ ਚੁੰਮੀ ਦੇ।"

ਪਿਨਾਕੀਓ ਉਸ ਵੱਲ ਨੱਸ ਤੁਰਿਆ। ਸੂਤਰਧਾਰ ਦੀ ਲੰਮੀ ਦਾਹੜੀ ਉੱਤੇ ਗੁਲਹਿਰੀ ਵਾਂਗ ਚੜ੍ਹ ਗਿਆ ਅਤੇ ਉਸ ਦੇ ਨੱਕ ਨੂੰ ਜਾ ਚੁੰਮਿਆ।

"ਹੁਣ ਤਾਂ ਮਿਹਰ ਹੋ ਗਈ ਨਾ?" ਵਿਚਾਰੇ ਧੋਬੀ ਨੇ ਬਰੀਕ ਜਿਹੀ ਆਵਾਜ਼ ਵਿਚ ਪੁੱਛਿਆ।

"ਹਾਂ। ਬਖ਼ਸ਼ ਦਿੱਤਾ ਗਿਆ।" ਅਗਨਖ਼ੋਰ ਨੇ ਕਿਹਾ ਅਤੇ ਫੇਰ ਸਿਰ ਹਿਲਾਂਦੇ ਤੇ ਠੰਡੀ ਸਾਹ ਭਰਦੇ ਆਖਿਆ, "ਚਲੋ ਅੱਜ ਰਾਤ ਅੱਧ-ਪਕਾ ਭੇਡੂ ਖਾ ਕੇ ਹੀ ਸਬਰ ਕਰ ਲਵਾਂਗੇ । ਪਰ ਫੇਰ ਕਦੀ ਮੈਂ ਕਿਸੇ ਨੂੰ ਨਹੀਂ ਛਡਣਾ।"

ਪਿਨਾਕੀਓ ਅਤੇ ਧੋਬੀ ਤੇ ਮਿਹਰ ਹੋਣ ਦੀ ਖ਼ੁਸ਼ਖ਼ਬਰੀ ਸੁਣ ਕੇ ਸਾਰੇ ਕਠਪੁਤਲੇ ਸਟੇਜ ਤੇ ਆ ਧਮਕੇ। ਬੱਤੀਆਂ ਜਲ ਗਈਆਂ। ਫੇਰ ਲੱਗੇ ਸਾਰੇ ਨੱਚਣ ਤੇ ਖੜਬਾਜ਼ੀਆਂ ਖਾਣ। ਸਵੇਰ ਤਾਈਂ ਇਹ ਨਾਚ ਚਾਲੂ ਰਿਹਾ।





# 12

ਅਗਲੇ ਦਿਨ ਅਗਨਖ਼ੋਰ ਨੇ ਪਿਨਾਕੀਓ ਨੂੰ ਅੱਡ ਕਰ ਕੇ ਪੁੱਛਿਆ।

"ਤੇਰੇ ਪਿਓ ਦਾ ਕੀ ਨਾਂ ਏ?

"ਜਪੈਤੋ।'

"ਕੰਮ ਕੀ ਕਰਦਾ ਏ?"

"ਗ਼ਰੀਬੜਾ ਏ।"

"ਕਿੰਨਾਂ ਕੁ ਕਮਾ ਲੈਂਦਾ ਏ?"

"ਕਮਾਣ ਦੀ ਕੀ ਪੁੱਛਦੇ ਹੋ? ਕਦੀ ਜੇਬ 'ਚ ਫੁੱਟੀ ਕੌਡੀ ਨਹੀਂ ਹੁੰਦੀ। ਕਮਾਈ ਦਾ ਤੇ ਤੁਸੀਂ ਏਥੋਂ ਅੰਦਾਜ਼ਾ ਲਾ ਸਕਦੇ ਹੋ ਕਿ ਸਕੂਲ ਦਾ ਕਾਇਦਾ ਖ਼ਰੀਦਣ ਲਈ ਉਸ ਨੂੰ ਆਪਣਾ ਇਕੋ ਇਕ ਗਲ ਪਾਇਆ ਕੋਟ ਵੇਚਣਾ ਪਿਆ ਸੀ ਤੇ ਉਹ ਵੀ ਟਾਕੀਆਂ ਨਾਲ ਭਰਿਆ।"

"ਹਲਾ, ਇੰਨਾ ਗ਼ਰੀਬ ਏ ਉਹ। ਮੈਨੂੰ ਤਾਂ ਵਿਚਾਰੇ ਤੇ ਤਰਸ ਆਉਂਦਾ ਹੈ। ਔਹ ਲੈ ਪੰਜ ਅਸ਼ਰਫ਼ੀਆਂ। ਜਾਹ, ਇਹ ਆਪਣੇ ਪਿਓ ਨੂੰ ਦੇ ਦੇਈਂ। ਨਾਲੇ ਮੇਰੇ ਵੱਲੋਂ ਸਲਾਮ ਆਖੀਂ।"

ਪਿਨਾਕੀਓ ਨੇ ਬਾਰ ਬਾਰ ਸੂਤਰਧਾਰ ਦਾ ਧੰਨਵਾਦ ਕੀਤਾ। ਇਕ ਇਕ ਕਰ ਕੇ ਉਹ ਕੰਪਨੀ ਦੇ ਸਾਰੇ ਕਠਪੁਤਲਿਆਂ ਨੂੰ ਜੱਫੀ ਪਾ ਪਾ ਮਿਲਿਆ। ਸੰਤਰੀਆਂ ਨੂੰ ਵੀ। ਫੇਰ ਖ਼ੁਸ਼ੀ ਨਾਲ ਆਪੇ ਤੋਂ ਬਾਹਰ ਹੁੰਦਾ ਹੋਇਆ ਘਰ ਵੱਲ ਤੁਰ ਪਿਆ।

ਪਰ ਅੱਧਾ ਮੀਲ ਵੀ ਨਹੀਂ ਸੀ ਗਿਆ ਹੋਣਾ ਕਿ ਰਾਹ ਵਿਚ ਇਕ ਪੈਰ ਤੋਂ ਲੰਗੜੀ ਲੂੰਮੜੀ ਅਤੇ ਦੋਹਾਂ ਅੱਖਾਂ ਤੋਂ ਅੰਨ੍ਹੀ ਬਿੱਲੀ ਮਿਲੀ। ਦੋਨੋਂ ਗੂੜ੍ਹੇ ਦੋਸਤਾਂ ਵਾਂਗ ਮੀਚਕ ਮੀਚਕ ਤੁਰੀ ਆ ਰਹੇ ਸਨ। ਇਕ ਦੂਜੇ ਦੇ ਸਹਾਰੇ, ਜਿਵੇਂ ਮੁਸੀਬਤ ਦੇ ਸਾਥੀ।

"ਨਮਸਕਾਰ, ਪਿਨਾਕੀਓ।" ਲੂੰਬੜੀ ਨੇ ਨਿਉਂ ਕੇ ਸਲਾਮ ਕਰਦੇ ਹੋਇਆ ਆਖਿਆ।

"ਤੈਨੂੰ ਮੇਰਾ ਨਾਂ ਕਿਵੇਂ ਪਤਾ ਏ?" ਕਠਪੁਤਲੇ ਨੇ ਪੁੱਛਿਆ।

"ਤੇਰੇ ਪਿਉ ਨੂੰ ਜੋ ਜਾਣਦੀ ਹਾਂ। ਹਾਲੇ ਕੱਲ੍ਹ ਈ ਉਸ ਨੂੰ ਘਰ ਦੀ

ਦਲਹੀਜ਼ ਤੇ ਖੜਾ ਵੇਖਿਆ ਸੀ।"

"ਤੇ ਕੀ ਕਰਦਾ ਪਿਆ ਸੀ ਉਹ?"

"ਉਹ ਕੱਲੀ ਕਮੀਜ਼ ਪਾਈ ਠੰਡ ਨਾਲ ਠੁਰ ਠੁਰ ਕਰ ਰਿਹਾ ਸੀ।"

"ਵਿਚਾਰਾ = ਪਰ ਰੱਬ ਨੇ ਚਾਹਿਆ ਤਾਂ ਅੱਜ ਤੋਂ ਲੈ ਕੇ ਅੱਗੇ ਨੂੰ ਉਸ ਨੂੰ ਠਰਨ ਦੀ ਕੋਈ ਲੋੜ ਨਹੀਂ......।"

"ਉਹ ਕਿਵੇਂ?"

"ਕਿਉਂਕਿ ਮੈਂ ਹੁਣ ਅਮੀਰ ਹੋ ਗਿਆ ਹਾਂ।"

"ਅਮੀਰ!! ਤੂੰ?" ਲੂੰਬੜੀ ਨੇ ਰੁਖਾ ਜਿਹਾ ਹਾਸਾ ਹੱਸਦਿਆਂ ਤਾਹਨਾ ਮਾਰਿਆ। ਬਿੱਲੀ ਵੀ ਹੱਸ ਪਈ। ਪਰ ਕਿਉਂਕਿ ਹਾਸਾ ਜ਼ਾਹਿਰ ਨਹੀਂ ਸੀ ਹੋਣ ਦੇਣਾ ਚਾਹੁੰਦੀ, ਇਸ ਲਈ ਪੰਜਿਆਂ ਨਾਲ ਮੁੱਛਾਂ ਨੂੰ ਸੁਆਰਨਾ ਸ਼ੁਰੂ ਕਰ ਦਿੱਤਾ।

"ਇਸ ਵਿਚ ਹੱਸਣ ਵਾਲੀ ਕਿਹੜੀ ਗੱਲ ਏ?" ਪਿਨਾਕੀਓ ਨੇ ਖਿੱਝ ਕੇ ਆਖਿਆ। ਭਾਵੇਂ ਤੁਹਾਡੇ ਮੂੰਹ ਵਿਚ ਪਾਣੀ ਤਾਂ ਭਰ ਆਵੇਗਾ, ਪਰ ਆਹ ਵੇਖੋ ਸੋਨੇ ਦੀਆਂ ਪੰਜ ਅਸ਼ਰਫ਼ੀਆਂ, ਨਿਗਰ ਤੇ ਸੁਹਣੀਆਂ। ਵੇਖੀਆਂ ਨੇ?"

ਇਹ ਕਹਿੰਦਿਆਂ ਹੋਇਆਂ ਉਸ ਨੇ, ਅਗਨਖ਼ੋਰ ਵੱਲੋਂ ਦਿੱਤੀਆਂ ਗਈਆਂ ਅਸ਼ਰਫ਼ੀਆਂ ਬਾਹਰ ਕੱਢ ਧਰੀਆਂ।

ਅਸ਼ਰਫ਼ੀਆਂ ਦੀ ਮਨਮੋਹਣੀ ਠਣਕ ਸੁਣ ਕੇ, ਲੂੰਬੜੀ ਦੀ ਲੰਙੀ ਲੱਤ ਇਕ ਦਮ ਸਿੱਧੀ ਹੋ ਗਈ ਅਤੇ ਬਿੱਲੀ ਨੇ ਆਪਣੀਆਂ ਦੋਨੋਂ ਹਰੀਆਂ ਹਰੀਆਂ ਚਮਕੀਲੀਆਂ ਅੱਖਾਂ, ਝਟ ਪਟ ਝਪਕੀਆਂ। ਫੇਰ ਇਕ ਦਮ ਬੰਦ ਕਰ ਲਈਆਂ। ਇਹ ਸਭ ਕੁਝ ਇੰਨੀ ਛੇਤੀ ਹੋਇਆ ਕਿ ਪਿਨਾਕੀਓ ਨੂੰ ਭਿਣਕ ਵੀ ਨਾ ਪਈ।

"ਤਾਂ ਫਿਰ ਇਨ੍ਹਾਂ ਅਸ਼ਰਫ਼ੀਆਂ ਨੂੰ ਤੂੰ ਕੀ ਕਰੇਂਗਾ?" ਲੂੰਬੜੀ ਨੇ ਪੁੱਛਿਆ।

"ਸਭ ਨਾਲੋਂ ਪਹਿਲਾਂ ਤਾਂ ਆਪਣੇ ਬਾਪੂ ਲਈ ਇਕ ਸੁਹਣਾ ਜਿਹਾ ਚਮਕਦੇ ਬਟਣਾਂ ਵਾਲਾ, ਸੋਨੇ ਚਾਂਦੀ ਨਾਲ ਜੜਿਆ ਹੋਇਆ ਕੋਟ ਖ਼ਰੀਦਾਂਗਾ। ਫੇਰ ਆਪਣੇ ਲਈ ਇਕ ਕਾਇਦਾ ਕਿਉਂਕਿ ਮੈਂ ਸਕੂਲੇ ਦਿਲ ਲਾਕੇ ਪੜ੍ਹਨਾ ਚਾਹਨਾਂ ਹਾਂ।"

"ਤੱਕ ਖਾਂ ਮੇਰੇ ਵੱਲ। ਐਹ ਮੇਰੀ ਲੱਤ ਏਸ ਪੜ੍ਹਾਈ ਦੇ ਭੈੜੇ ਸ਼ੌਕ ਕਾਰਨ ਹੀ ਟੁੱਟੀ ਹੈ।" ਲੂੰਬੜੀ ਨੇ ਕਿਹਾ।

"ਮੇਰੇ ਵੱਲ ਵੀ ਤੱਕ" ਬਿੱਲੀ ਨੇ ਆਖਿਆ, "ਪੜ੍ਹਾਈ ਦੇ ਖ਼ਬਤ ਨੇ ਹੀ ਮੇਰੀਆਂ ਦੋਨੋਂ ਅੱਖਾਂ ਅੰਨ੍ਹੀਆਂ ਕਰ ਛਡੀਆਂ।"



ਐਨੇ ਵਿਚ ਬਾਹਰ ਬੈਠੀ ਇਕ ਸਾਰਖ ਬੋਲ ਉੱਠੀ—'ਪਿਨਾਕੀਓ ਇਨ੍ਹਾਂ ਭੈੜਿਆਂ ਦੀਆਂ ਗੱਲਾਂ 'ਚ ਨਾ ਆਈਂ । ਨਹੀਂ ਤਾਂ ਪਛਤਾਏਂਗਾ।"

ਵਿਚਾਰੀ ਸਾਰਖ ਦੇ ਕਹਿਣ ਦੀ ਦੇਰ ਸੀ ਕਿ ਬਿੱਲੀ ਨੇ ਝਪਟ ਕੇ ਉਸ ਨੂੰ ਦਬੋਚ ਲਿਆ। ਉਹਨੂੰ ਹਾਏ ਕਹਿਣ ਦਾ ਸਮਾਂ ਵੀ ਨਾ ਮਿਲਿਆ। ਬਿੱਲੀ ਨੇ ਖੰਭਾਂ ਸਮੇਤ ਉਹਨੂੰ ਨਿੱਗਲ ਲਿਆ।

ਸਾਰਖ ਨੂੰ ਖਾ ਕੇ ਬਿੱਲੀ ਨੇ ਝਟ ਆਪਣਾ ਮੂੰਹ ਸਵਾਰਿਆ ਅਤੇ ਅੱਖਾਂ ਬੰਦ ਕਰ ਫੇਰ ਮੁੜ ਕੇ ਅੰਨ੍ਹੀ ਬਣ ਗਈ, ਜਿਵੇਂ ਪਹਿਲਾਂ ਸੀ।

"ਵਿਚਾਰੀ ਸਾਰਖ।" ਪਿਨਾਕੀਓ ਨੇ ਬਿੱਲੀ ਵੱਲ ਤੱਕਦੇ ਕਿਹਾ। "ਤੂੰ ਵਿਚਾਰੀ ਨਾਲ ਐਨੀ ਬੁਰੀ ਤਰ੍ਹਾਂ ਕਿਉਂ ਪੇਸ਼ ਆਈ ਹੈਂ?"

"ਉਹਨੂੰ ਸਬਕ ਸਿਖਾਲਣ ਲਈ ਕਿ ਅੱਗੋਂ ਤੋਂ ਲੋਕਾਂ ਦੀਆਂ ਗੱਲਾਂ 'ਚ ਦਖਲ ਨਾ ਦੇਵੇ।"

ਹਾਲੇ ਅੱਧੀ ਵਾਟ ਹੀ ਗਏ ਹੋਣੇ ਨੇ ਕਿ ਲੂੰਬੜੀ ਅਚਣਚੇਤ ਖਲੋ ਕੇ ਕਠਪੁਤਲੇ ਨੂੰ ਆਖਣ ਲਗੀ—"ਜੇ ਤੇਰੀਆਂ ਅਸ਼ਰਫ਼ੀਆਂ ਦੂਣੀਆਂ ਕਰ ਦੇਈਏ?"

"ਕੀ ਮਤਲਬ?"

"ਮਤਲਬ ਇਹ ਕਿ ਤੇਰੇ ਇਹ ਪੰਜ ਸਿੱਕੇ ਸੌ, ਦੋ ਸੌ, ਹਜ਼ਾਰ ਦੋ ਹਜ਼ਾਰ, ਜਿੰਨੇ ਚਾਹੇਂ ਬਣਾ ਦੇਈਏ?"

"ਕਾਸ਼ ਕਿ ਇਹ ਹੋ ਸਕਦਾ। ਪਰ ਹੋਏਗਾ ਕਿਵੇਂ?"

"ਇਹ ਕਿਹੜੀ ਔਖੀ ਗੱਲ ਏ। ਤੈਨੂੰ ਘਰ ਜਾਣ ਦੀ ਥਾਂ ਕੇਵਲ ਸਾਡੇ ਨਾਲ ਜਾਣਾ ਪਵੇਗਾ।"

"ਤੇ ਮੈਨੂੰ ਲਿਜਾਣਾ ਕਿੱਥੇ ਚਾਹੁੰਦੇ ਹੋ?"

"ਉਲੂਆਂ ਦੇ ਦੇਸ ਵਿੱਚ।"

ਪਿਨਾਕੀਓ ਥੋੜ੍ਹੀ ਦੇਰ ਲਈ ਸੋਚੀਂ ਪੈ ਗਿਆ। ਫਿਰ ਝਟ ਪੱਕੇ ਪੈਰੀਂ ਬੋਲਿਆ: "ਨਹੀਂ, ਮੈਂ ਨਹੀਂ ਤੁਹਾਡੇ ਨਾਲ ਜਾਣਾ। ਮੈਂ ਘਰ ਜਾਣਾ ਚਾਹਨਾਂ ਹਾਂ। ਮੇਰਾ ਬਾਪੂ ਮੇਰੀ ਉਡੀਕ 'ਚ ਬੈਠਾ ਹੋਏਗਾ। ਕੀ ਪਤਾ ਮੇਰੇ ਵਿਯੋਗ 'ਚ ਉਸ ਵਿਚਾਰੇ ਤੇ ਕੀ ਬੀਤਦੀ ਹੋਣੀ ਏ। ਹਾਲੇ ਕੱਲ੍ਹ ਹੀ ਅਗਨਖ਼ੋਰ ਦੇ ਘਰ ਜਿਹੜੀ ਘਟਨਾ ਘਟੀ ਤੋਬਾ ਬਈ ਤੋਬਾ। ਯਾਦ ਆਉਂਦੇ ਹੀ ਕੰਬਣੀ ਛਿੜ ਜਾਂਦੀ ਹੈ।

"ਚੰਗਾ ਫੇਰ", ਲੂੰਬੜੀ ਨੇ ਕਿਹਾ "ਤੇਰੀ ਮਰਜ਼ੀ। ਜਾਂਦਾ ਏਂ ਤਾਂ ਜਾਹ ਆਪਣੇ ਘਰ। ਨੁਕਸਾਨ ਤੇਰਾ ਹੋਵੇਗਾ। ਸਾਡਾ ਕੀ ਜਾਂਦਾ ਏ।"

"ਨੁਕਸਾਨ ਤੇਰਾ", ਬਿੱਲੀ ਨੇ ਵੀ ਦੁਹਰਾਇਆ।

"ਹਾਲੇ ਵੀ ਸੋਚ ਲੈ ਪਿਨਾਕੀਓ, ਘਰ ਆਈ ਲਛਮੀ ਨੂੰ ਮੋੜਦਾ ਪਿਆ ਏਂ।"

"ਮੋੜਦਾ ਪਿਆ ਏਂ" ਬਿੱਲੀ ਨੇ ਫੇਰ ਦੁਹਰਾਇਆ।

"ਤੇਰੀਆਂ ਪੰਜ ਅਸ਼ਰਫ਼ੀਆਂ ਕੱਲ੍ਹ ਤਾਈਂ ਦੋ ਹਜ਼ਾਰ ਬਣ ਸਕਦੀਆਂ ਹਨ।"

"ਦੋ ਹਜ਼ਾਰ।" ਬਿੱਲੀ ਨੇ ਹਾਮੀ ਭਰੀ।

"ਪਰ ਇੰਨੇ ਪੈਸੇ ਬਣ ਕਿਵੇਂ ਸਕਦੇ ਨੇ?" ਪਿਨਾਕੀਓ ਨੇ ਸਵਾਲ ਕੀਤਾ। ਉਸ ਦਾ ਮੂੰਹ ਹੈਰਾਨੀ ਨਾਲ ਖੁਲ੍ਹੇ ਦਾ ਖੁਲ੍ਹਾ ਰਹਿ ਗਿਆ।

"ਲਓ ਹੁਣੇ ਦਸ ਦਿਨੇਂ ਆਂ ਇਹ।" ਲੂੰਬੜੀ ਨੇ ਆਖਿਆ, "ਬਸ, ਤੂੰ ਇਹ ਗੱਲ ਸਮਝ ਕਿ ਉੱਲੂਆਂ ਦੇ ਦੇਸ਼ 'ਚ ਇਕ ਬਰਕਤਾਂ ਵਾਲਾ ਖੇਤ ਹੈ। ਇਸ ਨੂੰ ਕਰਾਮਾਤੀ ਖੇਤ ਵੀ ਆਖਦੇ ਹਨ। ਇਸ ਖੇਤ ਵਿਚ ਬਸ ਇਕ ਨਿੱਕੀ ਜਿਹੀ ਮੋਰੀ ਕਢਣ ਦੀ ਲੋੜ ਹੈ। ਮੋਰੀ ਕਢ ਕੇ ਜੇ ਤੂੰ ਇਕ ਸੋਨੇ ਦੀ ਅਸ਼ਰਫ਼ੀ ਦਬਾ ਦੇਵੇਂ, ਫੇਰ ਉਸ ਮੋਰੀ ਨੂੰ ਮਿੱਟੀ ਨਾਲ ਪੂਰ ਦੇਵੇਂ, ਅਤੇ ਉਸ ਉਤੇ ਪਾਣੀ ਛੜਕਾ ਕੇ ਮਗਰੋਂ ਇਕ ਚੁਟਕੀ ਲੂਣ ਦੀ ਧੂੜੇਂ, ਅਖੀਰ ਆਰਾਮ ਨਾਲ ਜਾ ਕੇ ਸੌਂ ਜਾਵੇਂ, ਤਾਂ ਦੂਜੇ ਦਿਨ ਸਵੇਰੇ ਕੀ ਤਕੇਂਗਾ ਕਿ ਰਾਤੋਂ ਰਾਤ ਅਸ਼ਰਫ਼ੀ ਦਾ ਬੂਟਾ ਪੁੰਗਰ ਪਿਆ ਹੈ ਅਤੇ ਉਸ ਤੇ ਫੁਲ ਆ ਗਏ ਹਨ। ਅਸ਼ਰਫ਼ੀਆਂ ਨਾਲ ਲਦਿਆ ਹੋਇਆ ਇਕ ਸੁਹਣਾ ਬੂਟਾ ਤੇਰੇ ਸਾਹਮਣੇ ਹੋਵੇਗਾ। ਉਸ ਉਤੇ ਉਨੀਆਂ ਹੀ ਅਸ਼ਰਫ਼ੀਆਂ ਲੱਗ ਗਈਆਂ ਹੋਣਗੀਆਂ ਜਿੰਨੇ ਬਾਜਰੇ ਦੇ ਸਿੱਟੇ ਵਿਚ ਦਾਣੇ ਹੁੰਦੇ ਨੇ।

"ਹਲਾ ਜੀ। ਇਹ ਗੱਲ ਏ ਫੇਰ?"...ਪਿਨਾਕੀਓ ਦੀ ਹੈਰਾਨੀ ਵਧਦੀ ਗਈ। ਤੇ ਜੇ ਮੈਂ ਆਪਣੀਆਂ ਪੰਜੇ ਹੀ ਅਸ਼ਰਫ਼ੀਆਂ ਉਸ ਖੇਤ 'ਚ ਦੱਬ ਦੇਵਾਂ ਤੇ ਅਗਲੇ ਦਿਨ ਸਵੇਰੇ ਉਥੇ ਕਿੰਨੀਆਂ ਅਸ਼ਰਫ਼ੀਆਂ ਉਗੀਆਂ ਹੋਣਗੀਆਂ?"

"ਲਓ ਇਹ ਗਿਣਤੀ ਵੀ ਕੋਈ ਔਖੀ ਏ?" ਲੂੰਬੜੀ ਨੇ ਜਵਾਬ ਦਿੱਤਾ। "ਇਹ ਗਿਣਤੀ ਤਾਂ ਉਂਗਲੀਆਂ ਦੇ ਪੋਟਿਆਂ ਤੇ ਕੀਤੀ ਜਾ ਸਕਦੀ ਹੈ। ਇਹ ਸਮਝ ਕਿ ਹਰ ਇੱਕ ਅਸ਼ਰਫ਼ੀ ਉੱਤੇ ਪੰਜ ਸੌ ਅਸ਼ਰਫ਼ੀਆਂ ਦਾ ਇੱਕ ਗੁਛਾ ਲਟਕਦਾ ਨਜ਼ਰ ਆਵੇਗਾ। ਪੰਜ ਨੂੰ ਪੰਜ ਸੌ ਨਾਲ ਜ਼ਰਬ ਦਿਓ। ਤਾਂ ਜੇਬ ਵਿਚ ਦੋ ਹਜ਼ਾਰ ਪੰਜ ਸੌ ਠਣ ਠਣ ਕਰਦੀਆਂ ਤੇ ਲਿਸ਼ਕਦੀਆਂ ਅਸ਼ਰਫ਼ੀਆਂ ਗਿਣ ਕੇ ਪਾ ਲਓ।"



"ਵਾਹ ਭਈ ਵਾਹ। ਇਹ ਤਾਂ ਡਾਢੀ ਸੋਹਣੀ ਗੱਲ ਹੈ।" ਖ਼ੁਸ਼ੀ ਨਾਲ ਛਾਲਾਂ ਮਾਰਦਿਆਂ ਪਿਨਾਕੀਓ ਨੇ ਜ਼ੋਰ ਦੀ ਆਖਿਆ। "ਜਿਵੇਂ ਹੀ ਇਹ ਅਸ਼ਰਫ਼ੀਆਂ ਮੇਰੇ ਹੱਥ ਲਗਣਗੀਆਂ ਮੈਂ ਆਪਣੇ ਲਈ ਦੋ ਹਜ਼ਾਰ ਰੱਖ ਕੇ ਪੰਜ ਸੌ ਤੁਹਾਨੂੰ ਦੋਹਾਂ ਨੂੰ ਭੇਟ ਕਰ ਦੇਵਾਂਗਾ।"

"ਪੰਜ ਸੌ ਵੀ ਤੈਨੂੰ ਹੀ ਮੁਬਾਰਕ। ਸਾਨੂੰ ਭੇਟਾ? ਨਾ ਭਈ ਨਾ।" ਲੂੰਬੜੀ ਨੇ ਗ਼ੁੱਸੇ ਨਾਲ ਇਵੇਂ ਕਿਹਾ ਜਿਵੇਂ ਕਿ ਉਸ ਦੀ ਹੱਤਕ ਹੋਈ ਹੋਵੇ।

"ਤੈਨੂੰ ਹੀ ਮੁਬਾਰਕ" ਬਿੱਲੀ ਨੇ ਦੁਹਰਾਇਆ।

"ਅਸੀਂ ਤਾਂ", ਬਿੱਲੀ ਨੇ ਗੱਲ ਚਾਲੂ ਰੱਖਦਿਆਂ ਕਿਹਾ—"ਅਸੀਂ ਤਾਂ ਲਾਲਚ ਦੇ ਨੇੜੇ ਨਹੀਂ ਜਾਂਦੇ। ਸਾਡਾ ਕੰਮ ਤਾਂ ਕੇਵਲ ਦੂਜਿਆਂ ਨੂੰ ਅਮੀਰ ਬਣਾਨਾ ਹੈ।"

"ਦੂਜਿਆਂ ਨੂੰ ਹੀ।" ਬਿੱਲੀ ਨੇ ਦੁਹਰਾਇਆ।

"ਕਿੰਨੇ ਭਲੇ ਲੋਕ ਨੇ ਇਹ।" ਪਿਨਾਕੀਓ ਨੇ ਮਨ 'ਚ ਸੋਚਿਆ। ਆਪਣੇ ਬਾਪੂ ਨੂੰ, ਉਸ ਦੇ ਨਵੇਂ ਕੋਟ ਨੂੰ, ਕਾਇਦੇ ਨੂੰ ਅਤੇ ਹੋਰ ਸਾਰੀਆਂ ਚੰਗੀਆਂ ਸਲਾਹਾਂ ਨੂੰ ਇਕ ਦਮ ਭੁਲ ਕੇ ਪਿਨਾਕੀਓ ਨੇ ਬਿੱਲੀ ਤੇ ਲੂੰਬੜੀ ਨੂੰ ਆਖ ਦਿੱਤਾ "ਚਲੋ ਫੇਰ। ਚਲੋ ਚਲੀਏ। ਮੈਂ ਤੁਹਾਡੇ ਨਾਲ ਹੀ ਜਾਵਾਂਗਾ।"

## 13

ਤੁਰਦੇ, ਤੁਰਦ, ਜਦ ਤਰਕਾਲਾਂ ਪੈਣ ਲੱਗੀਆਂ, ਪਿਨਾਕੀਓ ਤੇ ਉਸ ਦੇ ਸਾਥੀ ਥੱਕੇ ਟੁੱਟੇ "ਲਾਲ ਮੱਛੀ" ਨਾਂ ਦੀ ਸਰਾਂ 'ਚ ਪਹੁੰਚੇ।

ਆਓ ਰਤਾ ਕੁ ਏਥੇ ਠਹਿਰ ਜਾਈਏ।" ਲੂੰਬੜੀ ਨੇ ਕਿਹਾ, "ਇਕ ਅੱਧ ਟੁਕਰ ਖਾ ਲਈਏ ਤੇ ਨਾਲੇ ਆਰਾਮ ਕਰ ਲਈਏ, ਜ਼ਰਾ ਕੁ ਅੱਧੀ ਰਾਤ ਨੂੰ ਕਰਾਮਾਤੀ ਖੇਤ ਵੱਲ ਤੁਰ, ਸਵੇਰ ਸਾਰ ਉਥੇ ਪੁਜ ਜਾਵਾਂਗੇ।"

ਸਰਾਂ ਪੁੱਜ ਕੇ ਤਿੰਨੇ ਜਣੇ ਖਾਣ ਦੇ ਮੇਜ਼ ਤੇ ਜਾ ਬੈਠੇ। ਪਰ ਭੁੱਖ ਕਿਸੇ ਨੂੰ ਵੀ ਨਹੀਂ ਸੀ। ਵਿਚਾਰੀ ਬਿੱਲੀ ਨੂੰ ਤਾਂ ਬੜੀ ਸਖ਼ਤ ਢਿੱਡ ਪੀੜ ਮਹਿਸੂਸ ਹੋਈ। ਬਸ ਕੇਵਲ ਟਮਾਟਰਾਂ ਦੀ ਚੱਟਣੀ ਨਾਲ ਪੈਂਤੀ ਕੁ ਮੱਛੀ ਦੇ ਕੋਫ਼ਤੇ ਖਾ ਸਕੀ। ਨਾਲੇ ਚਾਰ ਪੰਜ ਕਲੇਜੀ ਦੇ ਟਿੱਕੇ। ਪਰ ਕਿਉਂਕਿ ਟਿੱਕੀਆਂ ਸੁਆਦਲੀਆਂ ਅਤੇ ਚਟਪਟੀਆਂ ਨਹੀਂ ਲੱਗੀਆਂ ਉਸ ਨੇ ਤਿੰਨ ਵਾਰੀ ਮੱਖਣ ਅਤੇ ਪਨੀਰ ਮੰਗਵਾ ਕੇ ਖਾਧਾ।

ਲੂੰਬੜੀ ਨੇ ਵੀ ਖਾਣਾ ਤੇ ਢਿੱਡ ਭਰ ਕੇ ਸੀ, ਪਰ ਕਿਉਂਕਿ ਡਾਕਟਰ ਨੇ ਖ਼ਾਸ ਖ਼ੁਰਾਕ ਦੱਸੀ ਹੋਈ ਸੀ, ਵਿਚਾਰੀ ਨੂੰ ਕੇਵਲ ਕੁਝ ਕੁੱਕੜ ਕੁੱਕੜੀਆਂ ਖਾ ਕੇ ਹੀ ਸਬਰ ਕਰਨਾ ਪਿਆ। ਖਾਣ ਮਗਰੋਂ ਮੂੰਹ ਦਾ ਸੁਆਦ ਠੀਕ ਕਰਨ ਲਈ ਉਸ ਨੂੰ ਤਿੱਤਰ ਬਟੇਰ, ਕਿਰਲੀਆਂ ਅਤੇ ਆਂਡਿਆਂ ਦੀ ਰਲੀ ਮਿਲੀ ਭੁਰਜੀ ਖਾਣੀ ਪਈ। ਬਸ ਇਸ ਮਗਰੋਂ ਉਸ ਨੂੰ ਹੋਰ ਕਿਸੇ ਚੀਜ਼ ਦੀ ਇੱਛਾ ਨਹੀਂ ਸੀ। ਕਹਿਣ ਲੱਗੀ ਕਿ ਖ਼ੁਰਾਕ ਨਾਲ ਇੰਨੀ ਨਫ਼ਰਤ ਹੋ ਗਈ ਹੈ ਕਿ ਇੱਕ ਬੁਰਕੀ ਵੀ ਤੋੜ ਕੇ ਮੂੰਹ 'ਚ ਨਹੀਂ ਪਾਈ ਜਾਂਦੀ।

ਸਭ ਨਾਲੋਂ ਘਟ ਤਾਂ ਵਿਚਾਰੇ ਪਿਨਾਕੀਓ ਨੇ ਖਾਧਾ। ਉਹਨੇ ਤਾਂ ਕੇਵਲ ਥੋੜ੍ਹੇ ਜਿਹੇ ਅਖ਼ਰੋਟ ਅਤੇ ਇਕ ਅੱਧ ਟੁਕੜਾ ਰੋਟੀ ਦਾ ਮੰਗਵਾਇਆ। ਬਾਕੀ ਸਭ ਚੀਜ਼ਾਂ ਪਲੇਟ ਵਿਚ ਹੀ ਛੱਡ ਦਿੱਤੀਆਂ। ਉਸ ਦਾ ਧਿਆਨ ਤਾਂ ਕਰਾਮਾਤੀ ਖੇਤ ਵਲ ਲਗਿਆ ਹੋਇਆ ਸੀ। ਅਸ਼ਰਫ਼ੀਆਂ ਦੀ ਆਸ ਨਾਲ ਉਸ ਨੂੰ ਬਦਹਜ਼ਮੀ ਹੋ ਚੁਕੀ ਸੀ ਤੇ ਭੁੱਖ ਉੱਡ ਗਈ ਸੀ।

ਜਦ ਖਾਣਾ ਖ਼ਤਮ ਹੋਇਆ ਤਾਂ ਲੂੰਬੜੀ ਨੇ ਸਰਾਂ ਦੇ ਮਾਲਕ ਨੂੰ ਕਿਹਾ—



"ਸਾਨੂੰ ਦੋ ਕਮਰੇ ਚਾਹੀਦੇ ਨੇ, ਇਕ ਤਾਂ ਸ੍ਰੀਮਾਨ ਪਿਨਾਕੀਓ ਲਈ, ਤੇ ਇਕ ਮੈਨੂੰ ਤੇ ਮੇਰੇ ਸਾਥੀ ਲਈ। ਜਾਣ ਤੋਂ ਪਹਿਲਾਂ ਜ਼ਰਾ ਤੇ ਅੱਖ ਲਾਣਾ ਚਾਹੁੰਦੇ ਹਾਂ। ਪਰ ਚੇਤੇ ਰੱਖਣਾ ਕਿ ਅੱਧੀ ਰਾਤੀਂ ਸਾਨੂੰ ਉਠਾਣਾ ਤਾਕਿ ਅਸੀਂ ਆਪਣਾ ਪੈਂਡਾ ਫੜੀਏ।"

"ਬਹੁਤ ਅੱਛਾ ਹਜ਼ੂਰ", ਸਰਾਂ ਦੇ ਮਾਲਕ ਨੇ ਤਿੱਖੀ ਨਜ਼ਰ ਨਾਲ ਤੱਕਦੇ ਹੋਏ ਜਵਾਬ ਦਿੱਤਾ।

ਮੰਜੇ ਤੇ ਪੈਣ ਦੀ ਦੇਰ ਸੀ ਕਿ ਪਿਨਾਕੀਓ ਸੌਂ ਗਿਆ। ਛੇਤੀ ਹੀ ਸੁਫਨੇ ਲੈਣ ਲੱਗਾ ਕਿ ਉਹ ਇਕ ਖੇਤ ਵਿਚ ਪੁਜ ਗਿਆ ਹੈ। ਇਸ ਖੇਤ ਵਿਚ ਛੋਟੀਆਂ ਛੋਟੀਆਂ ਝਾੜੀਆਂ ਸਨ। ਇਹਨਾਂ ਝਾੜੀਆਂ ਤੋਂ ਗੁੱਛੇ ਲਟਕ ਰਹੇ ਸਨ। ਹਰ ਇਕ ਗੁੱਛੇ ਵਿਚ ਅਸ਼ਰਫ਼ੀਆਂ ਲੱਗੀਆਂ ਹੋਈਆਂ ਸਨ। ਹਵਾ ਵਿਚ ਗੁੱਛੇ ਝੂਮਦੇ ਸਾਂ ਸਾਂ ਪਏ ਕਰਦੇ ਸਨ ਜਿਵੇਂ ਆਖਦੇ ਹੋਣ "ਜਿਸ ਦਾ ਜੀ ਕਰੇ ਆਵੇ ਤੇ ਸਾਨੂੰ ਤੋੜ ਲਵੇ।" ਪਰ ਜਦੋਂ ਪਿਨਾਕੀਓ ਨੇ ਉਹਨਾਂ ਅਸ਼ਰਫ਼ੀਆਂ ਨੂੰ ਤੋੜ ਕੇ ਜੇਬ 'ਚ ਪਾਣ ਲਈ ਹੱਥ ਅਗਾਂਹ ਕੀਤਾ—ਝੱਟ ਅੱਖ ਖੁੱਲ੍ਹ ਗਈ ਕਿਉਂਕਿ ਕਿਸੇ ਨੇ ਕਮਰੇ ਦੇ ਦਰਵਾਜ਼ੇ ਨੂੰ ਤਿੰਨ ਵਾਰੀ ਜ਼ੋਰ ਜ਼ੋਰ ਨਾਲ ਖੜਕਾਇਆ ਸੀ।

ਇਹ ਸੀ ਸਰਾਂ ਦਾ ਮਾਲਕ ਜਿਹੜਾ ਖ਼ਬਰ ਦੇਣ ਆਇਆ ਸੀ ਕਿ ਅੱਧੀ ਰਾਤ ਬੀਤ ਚੁੱਕੀ ਹੈ।

ਕਠਪੁਤਲੇ ਨੇ ਪੁੱਛਿਆ, "ਮੇਰੇ ਸਾਥੀ ਤਿਆਰ ਨੇ?"

"ਤਿਆਰ? ਉਹਨਾਂ ਨੂੰ ਤਾਂ ਗਿਆਂ ਵੀ ਦੋ ਘੰਟੇ ਹੋ ਚੁੱਕੇ ਹਨ।"

"ਐਨੀ ਕਾਹਲੀ ਕਿਉਂ ਕੀਤੀ ਉਹਨਾਂ ਨੇ?"

"ਕਿਉਂਕਿ ਬਿੱਲੀ ਨੂੰ ਸੁਨੇਹਾ ਪੁੱਜਾ ਸੀ ਕਿ ਉਹਦਾ ਵੱਡਾ ਬਲੂੰਗੜਾ ਪੈਰਾਂ ਦੀਆਂ ਉਂਗਲੀਆਂ ਪੱਕ ਜਾਣ ਕਰ ਕੇ ਸਖ਼ਤ ਬੀਮਾਰ ਪਿਆ ਹੈ ਅਤੇ ਮਰਨ ਵਾਲਾ ਹੈ।"

"ਰੋਟੀ ਦੇ ਪੈਸੇ ਵੀ ਦੇ ਗਏ ਕਿ ਨਹੀਂ?"

"ਤੇਰਾ ਖ਼ਿਆਲ ਹੈ ਦੇ ਗਏ ਹੋਣੇ ਨੇ? ਉਹ ਤਾਂ ਬਾਹਲੇ ਪੜ੍ਹੇ ਲਿਖੇ ਆਦਮੀ ਲੱਗਦੇ ਸਨ ਕਿਉਂ ਜੋ ਤੇਰੇ ਵਰਗੇ ਭਲੇਮਾਣਸ ਦੀ ਹੇਠੀ ਜੋ ਕਰਕੇ ਗਏ ਨੇ।"

"ਅਫ਼ਸੋਸ। ਮਜ਼ਾ ਤਾਂ ਸੀ ਜੇ ਮੇਰੇ ਸਾਹਮਣੇ ਹੇਠੀ ਕਰਕੇ ਜਾਂਦੇ।" ਪਿਨਾਕੀਓ ਨੇ ਸਿਰ ਅਕੜਾ ਕੇ ਕਿਹਾ। ਅਤੇ ਫਿਰ ਪੁੱਛਿਆ:

"ਇਹ ਸਾਡੇ ਹਤੈਸ਼ੀ ਕਿਥੇ ਉਡੀਕਣ ਨੂੰ ਕਹਿ ਗਏ ਨੇ?"

“ਕਰਾਮਾਤੀ ਖੇਤ ਵਿਚ। ਕੱਲ ਸਵੇਰੇ ਪਹੁ ਫੁਟਦੇ ਈ।”

ਪਿਨਾਕੀਓ ਆਪਣੇ ਅਤੇ ਸਾਥੀਆਂ ਦੇ ਖਾਣੇ ਦੇ ਪੈਸੇ ਚੁਕਾ ਕੇ ਉਥੋਂ ਤੁਰਦਾ ਹੋਇਆ। ਤੁਰ ਤਾਂ ਪਿਆ, ਪਰ ਸਰਾਂ ਤੋਂ ਬਾਹਰ ਹਨੇਰਾ ਐਨਾ ਸੀ ਕਿ ਹੱਥ ਨੂੰ ਹੱਥ ਨਹੀਂ ਸੀ ਸੁਝਦਾ। ਚਾਰੇ ਪਾਸੇ ਸਨੱਾਟਾ ਛਾਇਆ ਹੋਇਆ ਸੀ। ਕਦੀ ਕਦੀ ਕੋਈ ਰੈਣ ਪਰਿੰਦਾ ਇਕ ਪਾਸਿਓਂ ਦੂਸਰੇ ਪਾਸੇ ਉਡਦਾ ਹੋਇਆ ਪਿਨਾਕੀਓ ਦੀ ਨਕ ਨਾਲ ਆਪਣੇ ਪਰ ਖਹਿ ਕੇ ਲੰਘ ਜਾਂਦਾ ਜਿਸ ਤੋਂ ਤ੍ਰੱਭਕ ਕੇ ਪਿਨਾਕੀਓ ਪਿਛਾਂਹ ਨੂੰ ਹੱਟਦਾ ਅਤੇ ਇਕ ਦਮ ਚੀਕ ਉੱਠਦਾ, “ਕੌਣ ਏ?” ਇਹ ਆਵਾਜ਼ ਆਲੇ ਦੁਆਲੇ ਦੀਆਂ ਪਹਾੜੀਆਂ ਵਿਚੋਂ ਗੁੰਬਦ ਵਾਂਗ ਗੂੰਜ ਪੈਂਦੀ। ਅਤੇ ਚਾਰ ਚੁਫੇਰੇ ਸ਼ੋਰ ਮਚਦਾ –‘ਕੌਣ ਏ, ਕੌਣ ਏ?”

ਤੁਰੇ ਤੁਰੇ ਜਾਂਦੇ ਇਕ ਦਰੱਖ਼ਤ ਦੀ ਟਹਿਣੀ ਤੇ ਉਸ ਨੇ ਇਕ ਨਿੱਕੀ ਜਿਹੀ ਚੀਜ਼ ਵੇਖੀ। ਉਸ ’ਚੋਂ ਹਲਕੀ ਜਹੀ ਰੌਸ਼ਨੀ ਨਿਕਲ ਰਹੀ ਸੀ, ਸ਼ੀਸ਼ੇ ਦੇ ਲੈਂਪ ਵਿੱਚੋਂ ਚਮਕਦੀ ਲਾਟ ਵਾਂਗ। “ਤੂੰ ਕੌਣ ਏਂ?” ਪਿਨਾਕੀਓ ਨੇ ਉਸ ਚੀਜ਼ ਤੋਂ ਪੁੱਛਿਆ:

“ਮੈਂ ਹਾਂ ਝੀਂਗਰ ਦੀ ਰੂਹ।” ਉਸ ਚੀਜ਼ ਨੇ ਬੜੀ ਮਧਮ ਆਵਾਜ਼ ਵਿਚ ਆਖਿਆ।

“ਤੂੰ ਮੈਥੋਂ ਕੀ ਚਾਹਨੀ ਏਂ?” ਕਠਪੁਤਲੇ ਨੇ ਪੁੱਛਿਆ।

“ਤੈਨੂੰ ਇਕ ਸਲਾਹ ਦੇਣੀ ਚਾਂਹਦੀ ਹਾਂ। ਪਿਛਾਂਹ ਨੂੰ ਮੁੜ ਜਾ ਬਾਕੀ ਰਹਿ ਗਈਆਂ ਚਾਰ ਅਸ਼ਰਫ਼ੀਆਂ ਨੂੰ ਆਪਣੇ ਗ਼ਰੀਬੜੇ ਬਾਪੂ ਨੂੰ ਜਾ ਕੇ ਦੇ ਦੇ। ਤੇਰਾ ਬਾਪੂ ਚਿਰਾਂ ਤੋਂ ਤੇਰੀ ਸੂਰਤ ਵੇਖਣ ਨੂੰ ਤੜਪ ਰਿਹਾ ਹੈ ।

ਕਲ੍ਹ ਮੇਰਾ ਪਿਓ ਧਨਾਢ ਬਣ ਜਾਏਗਾ, ਕਿਉਂਕਿ ਚਾਰ ਅਸ਼ਰਫ਼ੀਆਂ ਦੋ ਹਜ਼ਾਰ ਬਣ ਜਾਣਗੀਆਂ।”

“ਕਾਕਾ ਜਿਹੜੇ ਲੋਕੀਂ ਸਵੇਰ ਤੋਂ ਸ਼ਾਮ ਤਾਈਂ ਤੈਨੂੰ ਅਮੀਰ ਬਣਾਨ ਦੀਆਂ ਗੱਲਾਂ ਕਰਦੇ ਹਨ, ਉਹਨਾਂ ਵਲ ਧਿਆਨ ਨਾ ਦੇ। ਆਮ ਤੌਰ ’ਤੇ ਅਜਿਹੇ ਲੋਕ ਜਾਂ ਤੇ ਪਾਗਲ ਹੁੰਦੇ ਨੇ ਜਾਂ ਧੋਖੇਬਾਜ਼। ਮੇਰੀ ਗੱਲ ਵੱਲ ਕੰਨ ਧਰ। ਸਿੱਧਾ ਪਿਛਾਂਹ ਪਰਤ ਜਾ।”

“ਮੈਂ ਤਾਂ ਅਗਾਂਹ ਵੱਧਣਾ ਚਾਹੁੰਦਾ ਹਾਂ।”

“...ਅਵੇਰ ਹੋਈ ਹੋਈ ਹੈ।”

“ਮੈਂ ਅਗਾਂਹ ਵਧਣਾ ਚਾਹੁੰਦਾ ਹਾਂ।”

“ਰਸਤਾ ਖ਼ਤਰਨਾਕ ਹੈ....।”



“ ....ਮੈਂ ਅਗਾਂਹ ਵਧਣਾ ਚਾਹੁੰਦਾ ਹਾਂ।”

“ਯਾਦ ਰਖ, ਮਨਮਾਨੀ ਕਰਨ ਵਾਲੇ ਮੁੰਡੇ ਪਛਤਾਂਦੇ ਨੇ।”

“ਇਹ ਆਮ ਕਹਾਵਤਾਂ ਨੇ। ਚੰਗਾ, ਨਮਸਕਾਰ ਝੀਂਗਰ ਜੀ।”

“ਨਮਸਕਾਰ ਪਿਨਾਕੀਓ। ਰੱਬ ਖ਼ੈਰ ਕਰੇ ਤੇ ਤੈਨੂੰ ਚੋਰਾਂ ਡਾਕੂਆਂ ਤੋਂ ਬਚਾਵੇ।”

ਝੀਂਗਰ ਵੱਲੋਂ ਇਹ ਅਖ਼ੀਰੀ ਸ਼ਬਦ ਬੋਲਣ ਦੀ ਦੇਰ ਸੀ ਕਿ ਉਹ ਲਾਟ ਅਲੋਪ ਹੋ ਗਈ ਜਿਵੇਂ ਕਿਸੇ ਨੇ ਦੀਵੇ ਨੂੰ ਫੂਕ ਮਾਰ ਕੇ ਬੁਝਾ ਦਿੱਤਾ ਹੋਵੇ। ਰਸਤਾ ਅੱਗੇ ਨਾਲੋਂ ਵੀ ਹਨੇਰਾ ਹੋ ਗਿਆ।

## 14

ਪਿਨਾਕੀਓ ਤੁਰਿਆ ਜਾਂਦਾ ਮਨ ਹੀ ਮਨ ਵਿਚ ਸੋਚ ਰਿਹਾ ਸੀ "ਸੱਚੀ ਮੁੱਚੀਂ, ਮੇਰੇ ਵਰਗੇ ਮੁੰਡਿਆਂ ਲਈ ਵੀ ਕਿੰਨੀ ਸ਼ਾਮਤ ਹੈ। ਸਾਰੇ ਸਾਡੇ ਤੇ ਰੋਹਬ ਪਾਉਂਦੇ ਹਨ। ਸਾਰੇ ਸਾਨੂੰ ਝਿੜਕਦੇ ਹਨ। ਸਾਰੇ ਨਸੀਹਤ ਕਰਨ ਨੂੰ ਤਿਆਰ ਰਹਿੰਦੇ ਹਨ। ਗੱਲ ਕੀ, ਸਾਰੇ ਸਾਡੇ ਬਾਪ ਤੇ ਉਸਤਾਦ ਬਣਨ ਦੀ ਸੋਚਦੇ ਹਨ। ਹੋਰ ਤੇ ਹੋਰ, ਇਹ ਝੀਂਗਰ ਨੂੰ ਹੀ ਲਓ। ਇਹ ਵੀ ਆਖਦਾ ਹੈ ਕਿ ਜੇ ਮੈਂ ਉਸ ਦੀ ਗੱਲ ਨਾ ਮੰਨੀ ਤੇ ਖ਼ਬਰੇ ਕਿੰਨੀਆਂ ਮੁਸੀਬਤਾਂ ਟੁੱਟ ਪੈਣਗੀਆਂ। ਕਹਿੰਦਾ ਏ ਕਿ ਮੇਰਾ ਵਾਹ ਡਾਕੂਆਂ ਨਾਲ ਵੀ ਪਵੇਗਾ। ਸ਼ੁਕਰ ਹੈ ਮੈਂ ਡਾਕੂਆਂ ਨੂੰ ਮੰਨਦਾ ਹੀ ਨਹੀਂ। ਮੇਰੇ ਖਿਆਲ ਵਿਚ ਤਾਂ ਸਾਡੇ ਵਡੇ ਵਡੇਰਿਆਂ ਨੇ ਸਾਨੂੰ ਡਰਾਉਣ ਲਈ ਇਹ ਡਾਕੂਆਂ ਦਾ ਪਰਪੰਚ ਰਚਿਆ ਹੈ। ਜੇਕਰ ਡਾਕੂ ਮੈਨੂੰ ਰਸਤੇ ਵਿਚ ਮਿਲ ਵੀ ਜਾਣ ਤਾਂ ਮੈਂ ਰੌਲਾ ਪਾਂਦਾ ਸਿੱਧਾ ਉਹਨਾਂ ਵੱਲ ਭਜਾਂਗਾ ਤੇ ਕਹਾਂਗਾ "ਜਨਾਬ ਡਾਕੂਓ ਮੈਥੋਂ ਤੁਸੀਂ ਕੀ ਲੈਣਾ ਹੈ। ਮੇਰੇ ਨਾਲ ਮਖ਼ੌਲ ਕਰਨ ਦੀ ਕੋਈ ਲੋੜ ਨਹੀਂ। ਚੁਪ ਕਰਕੇ ਆਪਣਾ ਰਾਹ ਫੜੋ।" ਇਹ ਖਰੀਆਂ ਖਰੀਆਂ ਸੁਣ ਕੇ ਡਾਕੂ ਨਾ ਨੱਸੇ ਤਾਂ ਫਿਰ ਮੈਂ ਨੱਸ ਤੁਰਾਂਗਾ। ਇਸ ਤਰ੍ਹਾਂ ਉਨ੍ਹਾਂ ਦਾ ਟੰਟਾ ਮੁਕ ਜਾਵੇਗਾ...।"

ਪਿਨਾਕੀਓ ਹਾਲੇ ਇਹਨਾਂ ਸੁਆਲਾਂ ਜੁਆਬਾਂ ਵਿਚ ਹੀ ਫਸਿਆ ਹੋਇਆ ਸੀ ਕਿ ਉਸ ਨੂੰ ਪੱਤਿਆਂ ਦੀ ਹਲਕੀ ਜਿਹੀ ਖੜਖੜਾਹਟ ਸੁਣਾਈ ਦਿੱਤੀ। ਇੱਕ ਦਮ ਪਰਤ ਕੇ ਵੇਖਣਾ ਚਾਹਿਆ ਕਿ ਕੌਣ ਹੈ। ਹਨੇਰੇ ਵਿਚ ਉਸ ਨੂੰ ਦੋ ਕਾਲੀਆਂ ਸ਼ਕਲਾਂ, ਕੋਲੇ ਦੀਆਂ ਬੋਰੀਆਂ ਵਿਚ ਲਿਪਟੀਆਂ ਹੋਈਆਂ, ਮਗਰ ਮਗਰ ਪੰਜਿਆਂ ਭਾਰ ਟਪੂਸੀਆਂ ਮਾਰਦੀਆਂ ਆਉਂਦੀਆਂ ਦਿਸੀਆਂ, ਜਿਵੇਂ ਚੋਰ ਹੋਣ।

"ਇਹ ਤਾਂ ਸੱਚੀ ਮੁੱਚੀ ਆ ਗਏ।" ਪਿਨਾਕੀਓ ਦਿਲ 'ਚ ਕਹਿਣ ਲੱਗਾ। ਉਸ ਨੂੰ ਇਹ ਨਾ ਅਹੁੜੇ ਕਿ ਚਾਰੇ ਅਸ਼ਰਫ਼ੀਆਂ ਕਿੱਥੇ ਲਕੋਵੇ। ਇਸ ਕਰਕੇ ਝਟ ਮੂੰਹ ਵਿਚ ਪਾ ਲਈਆਂ, ਠੀਕ ਜੀਭ ਹੇਠਾਂ।



ਫਿਰ ਨੱਸਣ ਲੱਗਾ। ਪਰ ਹਾਲੇ ਪਹਿਲੀ ਪੁਲਾਂਘ ਹੀ ਪੁੱਟੀ ਸੀ ਕਿ ਕਿਸੇ ਬਾਹੋਂ ਆ ਫੜਿਆ। ਦੋ ਡਰਾਉਣੀਆਂ ਆਵਾਜ਼ਾਂ ਉਸ ਦੇ ਕੰਨਾਂ ਵਿਚ ਪਈਆਂ ਜਿਹੜੀਆਂ ਕਹਿ ਰਹੀਆਂ ਸਨ "ਜਾਂ ਅਸ਼ਰਫ਼ੀਆਂ ਦੀ ਥੈਲੀ ਜਾਂ ਜਾਨ।"

ਪਿਨਾਕੀਓ ਬੋਲ ਤੇ ਸਕਦਾ ਹੀ ਨਹੀਂ ਸੀ ਕਿਉਂਕਿ ਮੂੰਹ ਵਿਚ ਅਸ਼ਰਫ਼ੀਆਂ ਸਨ । ਹਜ਼ਾਰ ਮਿੰਨਤਾਂ ਤਰਲੇ ਕਰਦਿਆਂ ਹੋਇਆਂ ਇਸ਼ਾਰਿਆਂ ਨਾਲ ਸਮਝਾਣ ਲੱਗਾ ਕਿ ਉਹ ਤਾਂ ਇਕ ਗ਼ਰੀਬ ਕਠਪੁਤਲਾ ਹੈ। ਉਸ ਦੀ ਜੇਬ ਵਿਚ ਤਾਂ ਫੁਟੀ ਕੌਡੀ ਵੀ ਨਹੀਂ।

ਪਰ ਉਹ ਦੋਵੇਂ ਸਿਰ ਤੋਂ ਪੈਰਾਂ ਤਾਈਂ ਕਜੀਆਂ ਹੋਈਆਂ ਸ਼ਕਲਾਂ ਜਿਹਨਾਂ ਦੀਆਂ ਕੇਵਲ ਅੱਖਾਂ ਹੀ ਵਿਖਾਈ ਲਗੀਆਂ—'ਚਲ ਚਲ, ਬਕਵਾਸ ਬੰਦ। ਪੈਸੈ ਬਾਹਰ ਧਰ।" ਕਹਿੰਦਿਆਂ ਹੋਇਆਂ ਉਹਨਾਂ ਦੋ ਡਾਕੂਆਂ ਨੇ ਉਸ ਨੂੰ ਧਮਕਾਨਾ ਸ਼ੁਰੂ ਕੀਤਾ।

ਕਠਪੁਤਲੇ ਨੇ ਸਿਰ ਅਤੇ ਹੱਥਾਂ ਨਾਲ ਇਸ਼ਾਰੇ ਕਰਦੇ ਹੋਏ ਕਿਹਾ "ਮੇਰੇ ਪਾਸ ਕੁਝ ਨਹੀਂ।"

"ਪੈਸੇ ਬਾਹਰ ਕੱਢ ਨਹੀਂ ਤੇ ਆਈ ਤੇਰੀ ਮੌਤੋ" ਦੋਹਾਂ 'ਚੋਂ ਲੰਮੇ ਕੱਦ ਵਾਲੇ ਡਾਕੂ ਨੇ ਕਿਹਾ।

"ਤੇਰੀ ਮੌਤ।" ਦੂਜੇ ਨੇ ਦੁਹਰਾਇਆ।

"ਤੈਨੂੰ ਵਢ ਕੇ ਅਸਾਂ ਤੇਰੇ ਪਿਓ ਦੇ ਵੀ ਟੋਟੇ ਟੋਟੇ ਕਰ ਸੁਟਾਂਗੇ।"

"ਨਾ ਨਾ ਨਾ, ਮੇਰੇ ਗ਼ਰੀਬ ਬਾਪੂ ਨੂੰ ਨਾ", ਪਿਨਾਕੀਓ ਨੇ ਚੀਕ ਕੇ ਕਿਹਾ। ਪਰ ਚੀਕ ਨਾਲ ਮੂੰਹ ਵਿਚੋਂ ਅਸ਼ਰਫ਼ੀਆਂ ਖੜਕਣ ਦੀ ਵੀ ਆਵਾਜ਼ ਆਈ ।

"ਓਏ ਭੜੂਏ, ਜੀਭ ਥੱਲੇ ਲੁਕੋਏ ਪੈਸੇ ਥੁਕ ਛੇਤੀ।"

ਪਿਨਾਕੀਓ ਪੱਥਰ ਹੋ ਗਿਆ।

"ਅੱਛਾ ਤੂੰ ਬੋਲਾ ਬਣ ਕੇ ਦਸਦਾ ਹੈਂ। ਠਹਿਰ ਫਿਰ, ਹੁਣੇ ਤੇਰੇ ਤੋਂ ਕੱਢਵਾਂਦੇ ਹਾਂ।"

ਇਹ ਕਹਿ ਕੇ ਇਕ ਨੇ ਕਠਪੁਤਲੇ ਨੂੰ ਨੱਕ ਦੇ ਸਿਰੇ ਤੋਂ ਫੜਿਆ। ਦੂਜੇ ਨੇ ਠੋਡੀ ਤੋਂ। ਤੇ ਲੱਗੇ ਉਸ ਨੂੰ ਏਧਰ ਉਧਰ ਘਸੀਟਨ ਤਾਂ ਜੋ ਮੂੰਹ ਖੋਲ੍ਹ ਦੇਵੇ। ਪਰ ਇਸ ਗੱਲ ਵਿਚ ਸਫਲ ਨਾ ਹੋ ਸਕੇ। ਕਠਪੁਤਲੇ ਦਾ ਮੂੰਹ ਇੰਜ ਜ਼ੋਰ ਦੀ ਬੰਦ ਸੀ ਜਿਵੇਂ ਕਿਸੇ ਨੇ ਕੀਲ ਦਿੱਤਾ ਹੋਵੇ।

ਹੁਣ ਛੋਟੇ ਕੱਦ ਵਾਲੇ ਡਾਕੂ ਨੇ ਚਾਕੂ ਕਢਿਆ। ਤੇ ਲੱਗਾ ਮਾਰਨ

ਪਿਨਾਕੀਓ ਦੇ ਬੁੱਲ੍ਹਾਂ ਤੇ । ਪਰ ਪਿਨਾਕੀਓ ਨੇ ਬਿਜਲੀ ਵਾਂਗ ਫੁਰਤੀ ਦਿਖਾਉਂਦੇ ਹੋਇਆਂ ਜ਼ੋਰ ਦੀ ਉਸਦੇ ਹੱਥ ਤੇ ਦੰਦੀ ਵੱਢੀ ਅਤੇ ਬੁਰਕੀ ਵਢ ਕੇ ਬਾਹਰ ਥੁਕ ਦਿੱਤੀ। ਉਸ ਦੀ ਹੈਰਾਨੀ ਦੀ ਕੋਈ ਹੱਦ ਨਾ ਰਹੀ ਜਦ ਉਸ ਵੇਖਿਆ ਕਿ ਹੱਥ ਦੀ ਥਾਂ ਜ਼ਮੀਨ ਉਤੇ ਇਕ ਬਿੱਲੀ ਦਾ ਪੰਜਾ ਥੁਕਿਆ ਪਿਆ ਹੈ।

ਇਸ ਪਹਿਲੀ ਜਿੱਤ ਤੋਂ ਸ਼ੇਰ ਹੋ ਕੇ ਉਸ ਨੇ ਆਪਣੇ ਆਪ ਨੂੰ ਡਾਕੂਆਂ ਦੇ ਪੰਜਿਆਂ ਤੋਂ ਛੁਡਵਾ ਲਿਆ। ਫਿਰ ਸੜਕ ਦੇ ਬੰਨੇ ਤੇ ਚੜ੍ਹ ਕੇ ਖੇਤਾਂ ਵਿਚ ਨੂੰ ਹੋ ਪਿਆ। ਡਾਕੂ ਵੀ ਉਹਦੇ ਮਗਰ ਨੱਸੇ ਜਿਵੇਂ ਕੁਤੇ ਸਹੇ ਮਗਰ। ਉਹ ਡਾਕੂ ਜਿਸ ਦਾ ਇਕ ਪੰਜਾ ਟੁਟ ਚੁੱਕਾ ਸੀ ਇੱਕ ਲੱਤ ਦੇ ਭਾਰ ਹੀ ਨੱਸਦਾ ਰਿਹਾ। ਪਤਾ ਨਹੀਂ ਕਿਵੇਂ ਦਸ ਪੰਦਰਾਂ ਮੀਲ ਨਸਣ ਤੋਂ ਮਗਰੋਂ ਪਿਨਾਕੀਓ ਥਕ ਗਿਆ। ਫੇਰ ਇਕ ਦਮ ਇਕ ਚੀੜ੍ਹ ਦੇ ਦਰੱਖ਼ਤ ਤੇ ਚੜ੍ਹ ਕੇ ਟਹਿਣੀਆਂ ਤੇ ਜਾ ਬੈਠਾ ਡਾਕੂਆਂ ਨੇ ਵੀ ਚੜ੍ਹਣ ਦੀ ਕੋਸ਼ਿਸ਼ ਕੀਤੀ। ਪਰ ਅੱਧ ਵਿਚ ਆ ਕੇ ਡਿਗ ਪਏ ਅਤੇ ਹੱਥ ਪੈਰ ਤੁੜਵਾ ਬੈਠੇ। ਪਰ ਉਹਨਾਂ ਨੇ ਚੀੜ੍ਹ ਨੂੰ ਅੱਗ ਲਾ ਦਿੱਤੀ। ਵੇਖਦੇ ਵੇਖਦੇ ਚੀੜ ਦਾ ਦਰਖਤ ਸੜਨ ਲੱਗ ਪਿਆ। ਪੀਨਾਕੀਓ ਨੇ ਵੇਖਿਆ ਕਿ ਅੱਗ ਦੀਆਂ ਲਾਟਾਂ ਉਤਾਂਹ ਨੂੰ ਆ ਰਹੀਆਂ ਸਨ। ਉਹ ਕਬੂਤਰ ਵਾਂਗ ਭੁਜ ਕੇ ਮਰਨਾ ਨਹੀਂ ਸੀ ਚਾਹੁੰਦਾ। ਇਸ ਕਰਕੇ ਦਰੱਖਤ ਤੋਂ ਇੱਕ ਲੰਮੀ ਛਾਲ ਮਾਰੀ ਤੇ ਫਿਰ ਖੇਤਾਂ ਵੱਲ ਭੱਜ ਨਿਕਲਿਆ। ਡਾਕੂ ਵੀ ਮਗਰੇ ਮਗਰ।

ਭਜਦੇ ਭਜਦੇ ਸਵੇਰ ਹੋਣ ਤੇ ਆਈ। ਪਿਨਾਕੀਓ ਇੱਕ ਦਮ ਇਕ ਟੋਏ ਦੇ ਕੰਢੇ ਜਾ ਕੇ ਰੁਕ ਗਿਆ। ਟੋਇਆ ਬੜਾ ਵੱਡਾ ਤੇ ਡੂੰਘਾ ਸੀ, ਗੰਦੇ ਪਾਣੀ ਨਾਲ ਭਰਿਆ ਹੋਇਆ। ਪਾਣੀ ਦਾ ਰੰਗ ਕਾਹਵੇ ਵਰਗਾ ਸੀ। ਹੁਣ ਉਹ ਵਿਚਾਰਾ ਕਰੇ ਤਾਂ ਕੀ ਕਰੇ। ਫੇਰ ਇਕ ਦੋ ਤਿੰਨ ਕਹਿ ਕੇ ਇਕ ਲੰਬੀ ਛਾਲ ਮਾਰੀ । ਅਤੇ ਟੋਏ ਦੇ ਦੂਜੇ ਪਾਸੇ ਟੱਪ ਖਲੋਤਾ। ਡਾਕੂਆਂ ਨੇ ਵੀ ਛਾਲਾਂ ਮਾਰ ਦਿੱਤੀਆਂ। ਪਰ ਉਹਨਾਂ ਦਾ ਅੰਦਾਜ਼ਾ ਠੀਕ ਨਾ ਬੈਠਾ। ਉਹ ਡਿੱਗੇ ਧੜਾਮ ਹੇਠਾਂ, ਟੋਏ ਦੇ ਐਨ ਵਿਚਕਾਰ। ਪਿਨਾਕੀਓ ਨੇ ਉਹਨਾਂ ਦੇ ਪਾਣੀ ਵਿਚ ਡਿਗਣ ਦੀ ਆਵਾਜ਼ ਸੁਣੀ। ਹੱਸਦਾ ਹੋਇਆ ਅਗਾਂਹ ਦੌੜਿਆ ਅਤੇ ਕਹਿਣ ਲਗਾ "ਡਾਕੂ ਮਹਾਰਾਜ ਜੀ ਅਸ਼ਨਾਨ ਮੁਬਾਰਕ ਹੋਵੇ।"

ਉਸ ਦਾ ਖ਼ਿਆਲ ਸੀ ਕਿ ਡਾਕੂ ਚੰਗੀ ਤਰ੍ਹਾਂ ਡੁੱਬ ਗਏ ਹੋਣੇ ਨੇ। ਪਰ ਜਦ ਪਿਛੇ ਮੁੜ ਕੇ ਵੇਖਿਆ ਉਹ ਦੋਵੇਂ ਫਿਰ ਮਗਰ ਨੱਸੇ ਆ ਰਹੇ ਸਨ।





## 15

ਕਠਪੁਤਲਾ ਹੁਣ ਹੌਸਲਾ ਹਾਰ ਬੈਠਾ ਸੀ। ਬਸ ਢਹਿਆ ਕਿ ਢਹਿਆ। ਹਾਰ ਮੰਨਣ ਹੀ ਵਾਲਾ ਸੀ ਕਿ ਚਾਰ ਚੁਫੇਰੇ ਨਜ਼ਰ ਦੁੜਾਈ। ਦੂਰ, ਦਰੱਖ਼ਤਾਂ ਨਾਲ ਘਿਰਿਆ, ਬਰਫ਼ ਵਰਗਾ ਚਿੱਟਾ, ਇੱਕ ਘਰ ਦਿਖਾਈ ਦਿੱਤਾ।

"ਜੇ ਉਸ ਘਰ ਤਾਈਂ ਪਹੁੰਚਣ ਲਈ ਸਾਹ ਹੋਵੇ ਤਾਂ ਸ਼ਬਰੇ ਬਚ ਹੀ ਜਾਵਾਂ।" ਉਸ ਨੇ ਮਨ ਹੀ ਮਨ ਵਿਚ ਕਿਹਾ।

ਫਿਰ, ਬਿਨਾਂ ਇਕ ਮਿੰਟ ਵੀ ਗਵਾਏ, ਮੁੜ ਜੰਗਲ ਦੇ ਰਸਤੇ ਨੱਸ ਪਿਆ। ਡਾਕੂ ਹਾਲੇ ਵੀ ਮਗਰ ਸਨ।

ਦੋ ਘੰਟੇ ਦੀ ਸਿਰ-ਤੋੜ ਦੌੜ ਮਗਰੋਂ, ਹਾਲੋਂ ਬਿਹਾਲ ਹੋਇਆ, ਅਖ਼ੀਰ ਉਹ ਘਰ ਦੇ ਦਰਵਾਜ਼ੇ ਤੇ ਜਾ ਪਹੁੰਚਾ। ਤੇ ਲੱਗਾ ਬੂਹਾ ਖੜਕਾਣ ।

ਅੰਦਰੋਂ ਕੋਈ ਨਾ ਬੋਲਿਆ।

ਹੋਰ ਜ਼ੋਰ ਜ਼ੋਰ ਦੀ ਬੂਹਾ ਖੜਕਾਣ ਲੱਗਾ। ਮਗਰ ਲੱਗੇ ਡਾਕੂਆਂ ਦੇ ਪੈਰਾਂ ਦੀ ਚਾਪ ਨੇੜੇ ਆਉਂਦੀ ਜਾ ਰਹੀ ਸੀ। ਡਾਕੂ ਏਨੇ ਨੇੜੇ ਆ ਪੁੱਜੇ ਸਨ ਕਿ ਉਹਨਾਂ ਦੇ ਫੂਲੇ ਹੋਏ ਸਾਹ ਨੂੰ ਵੀ ਪਿਨਾਕੀਓ ਆਪਣੇ ਸਰੀਰ ਤੇ ਮਹਿਸੂਸ ਕਰ ਰਿਹਾ ਸੀ।

ਇਹ ਤੱਕ ਕੇ ਕਿ ਬੂਹਾ ਖੜਕਾਣ ਦਾ ਕੋਈ ਅਸਰ ਨਹੀਂ ਹੋ ਰਿਹਾ, ਉਸ ਗੁੱਸੇ 'ਚ ਆ ਕੇ ਬੂਹੇ ਤੇ ਲੱਤਾਂ ਅਤੇ ਸਿਰ ਮਾਰਨਾ ਸ਼ੁਰੂ ਕਰ ਦਿੱਤਾ। ਤਾਂ ਕਿਤੇ ਤਾਕੀ 'ਚੋਂ ਇੱਕ ਨੀਲੇ ਵਾਲਾਂ ਵਾਲੀ ਸੁਹਣੀ ਕੁੜੀ ਨੇ ਮੂੰਹ ਬਾਹਰ ਕਢਿਆ। ਉਸ ਦਾ ਚੇਹਰਾ ਮੋਮ ਦੀ ਮੂਰਤੀ ਵਾਂਗ ਚਿੱਟਾ ਸੀ ।ਅੱਖਾਂ ਬੰਦ ਸਨ। ਹੱਥ ਛਾਤੀ ਤੇ ਇੱਕ ਦੂਜੇ ਦੇ ਉੱਤੇ ਧਰੇ ਹੋਏ। ਉਸ ਬਿਨਾਂ ਬੁੱਲ੍ਹ ਹਿਲਾਏ ਇਕ ਅਜੀਬ ਜਿਹੀ ਅਵਾਜ਼ ਵਿਚ ਕਿਹਾ: ਇਸ ਘਰ ਵਿਚ ਕੋਈ ਨਹੀਂ। ਸਾਰੇ ਮਰ ਚੁੱਕੇ ਹਨ।

ਤੇ ਫੇਰ ਤੂੰ ਹੀ ਬੂਹਾ ਖੋਲ੍ਹ ਦੇ।" ਪਿਨਾਕੀਓ ਨੇ ਰੋਂਦੇ ਹੋਏ ਅਤੇ ਤਰਲੇ ਕੱਢਦੇ ਹੋਏ ਆਖਿਆ।

"ਮੈਂ ਵੀ ਮੁਰਦਾ ਹਾਂ।"



"ਮੁਰਦਾ। ਤੇ ਫੇਰ ਤੂੰ ਤਾਕੀ 'ਚ ਖੜੀ ਕੀ ਕਰ ਰਹੀ ਏਂ?"

ਮੈਂ ਉਸ ਗੱਡੀ ਦੀ ਉਡੀਕ ਵਿਚ ਹਾਂ ਜਿਸ ਵਿਚ ਮੁਰਦੇ ਲਿਜਾਏ ਜਾਂਦੇ ਹਨ।"

ਉਸ ਦੇ ਇਹ ਕਹਿਣ ਦੀ ਦੇਰ ਕਿ ਤਾਕੀ ਬਿਨਾਂ ਕਿਸੇ ਖੜਾਕ ਦੇ ਬੰਦ ਹੋ ਗਈ। ਕੁੜੀ ਉੱਡ ਪੁੱਡ ਗਈ ।

"ਹੇ ਨੀਲੇ ਵਾਲਾਂ ਵਾਲੀ ਸੁਹਣੀਏ ਕੁੜੀਏ, ਰੱਬ ਦੇ ਵਾਸਤੇ ਦਰਵਾਜ਼ਾ ਖੋਹਲ ਦੇ। ਇਕ ਗ਼ਰੀਬ ਮੁੰਡੇ ਤੇ ਤਰਸ ਕਰ। ਮੇਰੇ ਪਿਛੇ ਪਏ ਹਨ ਡਾ....।" ਪਿਨਾਕੀਓ ਨੇ ਤਰਲੇ ਪਾਉਂਦੇ ਕਿਹਾ।

ਉਹ ਅਖ਼ੀਰਲਾ ਸ਼ਬਦ ਹਾਲੇ ਪੂਰਾ ਵੀ ਨਹੀਂ ਕਰ ਸਕਿਆ ਸੀ ਕਿ ਕਿਸੇ ਨੇ ਉਸ ਦੀ ਗਿੱਚੀ ਆ ਨੱਪੀ। ਦੋ ਡਰਾਉਣੀਆਂ ਆਵਾਜ਼ਾਂ ਉਸ ਨੂੰ ਵੰਗਾਰ ਰਹੀਆਂ ਸਨ:

"ਹੁਣ ਸਾਥੋਂ ਬਚ ਕੇ ਕਿੱਥੇ ਜਾਵੇਂਗਾ।"

ਕਠਪੁਤਲੇ ਦੀਆਂ ਅੱਖਾਂ ਅੱਗੇ ਮੌਤ ਨੱਚ ਰਹੀ ਸੀ। ਉਸ ਨੂੰ ਇਕ ਜ਼ੋਰ ਦੀ ਕੰਬਣੀ ਛਿੜੀ। ਉਸ ਦੀਆਂ ਲਕੜੀ ਦੀਆਂ ਲੱਤਾਂ ਇਕ ਦੂਜੇ ਨਾਲ ਟਕਰਾਣ ਲੱਗ ਪਈਆਂ। ਜੀਭ ਹੇਠ ਲੁਕੋਈਆਂ ਅਸ਼ਰਫ਼ੀਆਂ ਵੀ ਟਨ ਟਨ ਕਰਨ ਲੱਗੀਆਂ।

"ਅੱਛਾ ਫੇਰ।" ਡਾਕੂਆਂ ਨੇ ਉਸ ਨੂੰ ਕਿਹਾ, "ਹੁਣ ਵੀ ਮੂੰਹ ਖੋਲ੍ਹੇਗਾ ਕਿ ਨਹੀਂ?" ਹਾਲੇ ਵੀ ਉੱਤਰ ਨਹੀਂ ਦੇਂਦਾ?" ਲੈ ਫੇਰ ਅਸੀਂ ਖੁਲ੍ਹਦੇ ਹਾਂ ਤੇਰਾ ਮੂੰਹ।"

ਇਹ ਕਹਿੰਦੇ ਸਾਰ ਉਹਨਾਂ ਨੇ ਲੰਮੇ ਲੰਮੇ ਅਤੇ ਤਿੱਖੀ ਧਾਰ ਵਾਲੇ ਦੋ ਚਾਕੂ ਕੱਢ ਕੇ ਉਸ ਦੇ ਲੱਕ ਵਿਚ ਦੇ ਮਾਰੇ

ਚੰਗੇ ਭਾਗਾਂ ਨੂੰ ਕਠਪੁਤਲਾ ਕਰੜੀ ਲਕੜੀ ਦਾ ਬਣਿਆ ਹੋਇਆ ਸੀ। ਜਿਸ ਕਰਕੇ ਚਾਕੂ ਦਾ ਫਾਲਾ ਟਕਰਾ ਕੇ ਟੁਕੜੇ ਟੁਕੜੇ ਹੋ ਗਿਆ। ਡਾਕੂਆਂ ਦੇ ਹੱਥ ਵਿਚ ਕੇਵਲ ਡੰਡੀ ਰਹਿ ਗਈ। ਉਹ ਇਕ ਦੂਜੇ ਦੇ ਮੂੰਹ ਵੱਲ ਤੱਕਣ ਲੱਗ ਪਏ।

ਫੇਰ ਉਹਨਾਂ 'ਚੋਂ ਇਕ ਨੇ ਕਿਹਾ "ਅੱਛਾ ਹੁਣ ਸਮਝੇ। ਇਸ ਨੂੰ ਫਾਂਸੀ ਦੇਣੀ ਚਾਹੀਦੀ ਹੈ। ਚਲੋ ਫੇਰ ਫਾਂਸੀ ਲਟਕਾਈਏ।"

"ਫਾਂਸੀ ਲਟਕਾਈਏ", ਦੂਜੇ ਨੇ ਦੁਹਰਾਇਆ। ਇਹ ਕਹਿਣ ਦੀ ਦੇਰ ਕਿ ਕਠਪੁਤਲੇ ਦੇ ਦੋਨੋਂ ਹੱਥ ਪਿਛੇ ਬੰਨ੍ਹ ਦਿਤੇ ਗਏ। ਗਲ ਵਿਚ ਇਕ ਰੱਸੀ ਦੀ ਗੰਢ ਮਾਰ ਦਿੱਤੀ ਗਈ। ਫਿਰ ਉਸ ਨੂੰ ਫੜ ਕੇ ਕਿੱਕਰ ਦੇ ਇੱਕ ਵਡੇ ਸਾਰੇ

ਟਾਹਣੇ ਨਾਲ ਲਟਕਾ ਦਿੱਤਾ।

ਇਸ ਤੋਂ ਮਗਰੋਂ ਉਹ ਡਾਕੂ ਦਰੱਖ਼ਤ ਹੇਠ ਘਾਹ ਤੇ ਬੈਠ ਗਏ। ਅਤੇ ਲਗੇ ਉਡੀਕਣ ਕਿ ਕਠਪੁਤਲੇ ਦਾ ਸਾਹ ਕਦ ਨਿਕਲਦਾ ਹੈ। ਪਰ ਤਿੰਨ ਘੰਟਿਆਂ ਮਗਰੋਂ ਵੀ ਕਠਪੁਤਲੇ ਦੀਆਂ ਅੱਖਾਂ ਖੁਲ੍ਹੀਆਂ ਹੋਈਆਂ ਸਨ। ਮੂੰਹ ਬੰਦ ਸੀ। ਉਹ ਲੱਤਾਂ ਮਾਰੀ ਜਾ ਰਿਹਾ ਸੀ।

ਉਡੀਕ ਉਡੀਕ ਕੇ ਅੱਕ ਗਏ। ਅਖੀਰ ਪਿਨਾਕੀਓ ਵੱਲ ਮੂੰਹ ਕਰਕੇ ਠੰਡੀ ਸਾਹ ਭਰਦੇ ਹੋਏ ਕਹਿਣ ਲਗੇ "ਅੱਛਾ ਕੱਲ੍ਹ ਫੇਰ ਮਿਲਾਂਗੇ। ਜਦ ਪਰਤਾਂਗੇ ਤੂੰ ਮਰਿਆ ਪਿਆ ਹੋਵੇਗਾ ਅਤੇ ਤੇਰਾ ਮੂੰਹ ਅੜਿਆ ਹੋਵੇਗਾ।"

ਇਹ ਕਹਿ ਕੇ ਉਹ ਉਥੋਂ ਚਲੇ ਗਏ।

ਇੰਨੇ ਵਿਚ ਤਰਕਾਲਾਂ ਪੈ ਗਈਆਂ। ਐਨੇ ਜ਼ੋਰ ਦੀ ਹਨੇਰੀ ਉਠੀ ਕਿ ਵਿਚਾਰਾ ਫਾਂਸੀ ਲਟਕਿਆ ਹੋਇਆ ਪਿਨਾਕੀਓ ਗਿਰਜੇ ਦੀ ਘੰਟੀ ਵਾਂਗ ਇਕ ਸਿਰੇ ਤੋਂ ਦੂਜੇ ਤਾਈਂ ਜ਼ੋਰ ਜ਼ੋਰ ਦੀ ਹਿੱਲਣ ਲੱਗ ਪਿਆ। ਵਿਚਾਰੇ ਦਾ ਸਾਹ ਘੁੱਟਦਾ ਜਾ ਰਿਹਾ ਸੀ। ਗੁੱਸੇ ਨਾਲ ਪਾਗਲ ਹੋ ਕੇ ਚੀਕਾਂ ਮਾਰਨ ਲੱਗ ਪਿਆ। ਹਿਲਦੇ ਹਿਲਦੇ ਉਸ ਨੂੰ ਪੀੜਾਂ ਪੈ ਗਈਆਂ। ਰੱਸੀ ਦੀ ਗੰਢ ਤੰਗ ਹੁੰਦੀ ਗਈ। ਉਸ ਦਾ ਸਾਹ ਹੋਰ ਵੀ ਘੁੱਟਣ ਲੱਗਾ।

ਹੌਲੀ ਹੌਲੀ ਉਸ ਦੀਆਂ ਅੱਖੀਆਂ ਫਿਰਨ ਲੱਗੀਆਂ। ਉਸ ਨੂੰ ਇਉਂ ਲਗਾ ਜਿਵੇਂ ਮੌਤ ਨੇੜੇ ਆ ਗਈ ਹੈ। ਹਰ ਮਿੰਟ ਉਹ ਆਸ ਕਰਦਾ ਸੀ ਕਿ ਕੋਈ ਚੰਗੀ ਰੂਹ ਤਰਸ ਖਾ ਕੇ ਉਸ ਦੀ ਸਹਾਇਤਾ ਨੂੰ ਆਏਗੀ। ਪਰ ਉਹ ਉਡੀਕਦਾ ਹੀ ਰਿਹਾ । ਕੋਈ ਵੀ ਨਾ ਬਹੁੜਿਆ। ਤਦ ਉਸ ਨੂੰ ਆਪਣੇ ਗ਼ਰੀਬ ਬਾਪੂ ਦਾ ਖ਼ਿਆਲ ਆਇਆ। ਅਖ਼ੀਰੀ ਹਟਕੋਰੇ ਲੈਂਦਾ ਕਹਿਣ ਲਗਾ: ਹਾਏ ਮੇਰੇ ਬਾਪੂ, ਕਾਸ਼ ਕਿ ਹੁਣ ਤੂੰ ਏਥੇ ਹੁੰਦਾ।"

ਇਸ ਤੋਂ ਮਗਰੋਂ ਉਸ ਨੂੰ ਸਾਹ ਆਉਣਾ ਬੰਦ ਹੋ ਗਿਆ । ਅੱਖਾਂ ਮੀਟੀਆਂ ਗਈਆਂ। ਮੂੰਹ ਖੁੱਲ੍ਹ ਗਿਆ। ਲੱਤਾਂ ਆਕੜ ਗਈਆਂ। ਇਕ ਜ਼ੋਰ ਦਾ ਹਿਚਕੋਲਾ ਆਇਆ ਅਤੇ ਉਹ ਠੰਢਾ ਹੋ ਗਿਆ।





## 16

ਕਿੱਕਰ ਦੀ ਟਾਹਣੀ ਨਾਲ ਲਟਕਿਆ ਵਿਚਾਰਾ ਪਿਨਾਕੀਓ ਜਦ ਅਧਮੋਇਆ ਜਿਹਾ ਜਾਪ ਰਿਹਾ ਸੀ, ਨੀਲੇ ਵਾਲਾਂ ਵਾਲੀ ਸੁਹਣੀ ਕੁੜੀ ਨੇ ਤਾਕੀ 'ਚੋਂ ਸਿਰ ਬਾਹਰ ਕਢ ਕੇ ਤੱਕਿਆ। ਤਰਕਾਲਾਂ ਸਾਰ ਉੱਠੀ ਹਨੇਰੀ ਵਿਚ ਝੂਲਦੇ ਪਏ ਪਿਨਾਕੀਓ ਨੂੰ ਤੱਕ ਕੇ ਉਸ ਨੂੰ ਤਰਸ ਜਿਹਾ ਆ ਗਿਆ। ਉਸ ਤਿੰਨ ਵਾਰੀ ਤਾੜੀ ਵਜਾਈ।

ਇਹ ਇਸ਼ਾਰਾ ਹੁੰਦੇ ਹੀ ਪਰਾਂ ਦੀ ਫੜਫੜਾਹਟ ਸੁਣਾਈ ਦਿੱਤੀ। ਇਕ ਵਡਾ ਸਾਰਾ ਬਾਜ਼ ਤੇਜ਼ੀ ਨਾਲ ਹੇਠਾਂ ਉਤਰਿਆ ਤੇ ਤਾਕੀ ਦੀ ਸਿਲ ਉਤੇ ਆ ਬੈਠਾ।

"ਕੀ ਹੁਕਮ ਏ, ਹਜ਼ੂਰ 'ਫ਼ਾਤਾ' ਜੀ?" ਬਾਜ਼ ਨੇ ਆਪਣੀ ਚੁੰਝ ਝੁਕਾ ਕੇ ਸਲਾਮ ਕਰਦੇ ਹੋਏ ਪੁੱਛਿਆ। (ਇਹ ਗੱਲ ਏਥੇ ਦਸਣੀ ਲੋੜੀਂਦੀ ਹੈ ਕਿ ਨੀਲੇ ਵਾਲਾਂ ਵਾਲੀ ਕੁੜੀ ਇਕ ਬੜੀ ਖ਼ੂਬਸੂਰਤ ਪਰੀ ਸੀ ਜਿਹੜੀ ਕਿ ਹਜ਼ਾਰਾਂ ਸਾਲਾਂ ਤੋਂ ਜੰਗਲਾਂ ਵਿੱਚ ਰਹਿ ਰਹੀ ਸੀ।)

"ਤੱਕ ਰਿਹਾ ਏਂ ਨਾ ਉਹ ਕਠਪੁਤਲਾ, ਸਾਹਮਣੇ ਵਡੇ ਸਾਰੇ ਕਿੱਕਰ ਦੇ ਟਾਹਣੇ ਨਾਲ ਲਟਕਿਆ ਹੋਇਆ?"

"ਜੀ ਹਾਂ। "

"ਅੱਛਾ, ਛੇਤੀ ਜਾ ਉਥੇ ਜਾ ਕੇ ਆਪਣੀ ਸਖ਼ਤ ਚੁੰਝ ਨਾਲ ਰੱਸੀ ਦੀ ਗੰਢ ਕਟਦੇ ਅਤੇ ਮਲਕੜੇ ਜਿਹੇ ਕਿੱਕਰ ਤੋਂ ਲਾਹ ਕੇ ਕਠਪੁਤਲੇ ਨੂੰ ਘਾਹ ਤੇ ਲਿਟਾ ਦੇ।" ਬਾਜ਼ ਦੋ ਮਿੰਟਾਂ ਵਿਚ ਪਰਤ ਕੇ ਆ ਵੀ ਗਿਆ ਅਤੇ ਕਹਿਣ ਲੱਗਾ, "ਜੋ ਹੁਕਮ ਦਿੱਤਾ ਸੀ, ਹਜ਼ੂਰ ਉਹ ਪੂਰਾ ਹੋ ਗਿਆ ਹੈ।"

"ਕੀ ਹਾਲ ਹੈ ਉਹਦਾ? ਜੀਉਂਦਾ ਹੈ ਕਿ ਮਰ ਗਿਆ?"

"ਵੇਖਣ ਨੂੰ ਤੇ ਮਰਿਆ ਲਗਦਾ ਸੀ। ਪਰ ਹਾਲੇ ਮਰਿਆ ਨਹੀਂ ਕਿਉਂਕਿ ਜਦ ਮੈਂ ਉਸ ਦੇ ਗਲੋਂ ਗੰਢ ਕੱਟੀ ਉਹਨੇ ਇਕ ਲੰਮਾ ਸਾਹ ਭਰਿਆ ਅਤੇ ਲੜਖੜਾਂਦੀ ਆਵਾਜ਼ ਵਿਚ ਕਿਹਾ....। 'ਹੁਣ ਮੈਂ ਕੁਝ ਠੀਕ ਹਾਂ'।"

ਫ਼ਾਤਾ ਪਰੀ ਨੇ ਫਿਰ ਦੋ ਵਾਰੀ ਤਾੜੀ ਵਜਾਈ। ਇਸ ਵਾਰੀ ਇਕ ਵਡੀ ਸਾਰੀ ਜੱਤ ਵਾਲਾ ਕੁੱਤਾ ਸਾਹਮਣੇ ਆ ਖਲੋਤਾ। ਉਹ ਕੁੱਤਾ ਪਿਛਲੀਆਂ ਲੱਤਾਂ



ਤੇ ਖੜਾ ਇਵੇਂ ਤੁਰਿਆ ਆ ਰਿਹਾ ਸੀ ਜਿਵੇਂ ਕੋਈ ਮਨੁੱਖ ਹੋਵੇ।

"ਸ਼ਾਬਾਸ਼ ਬਹਾਦਰਾ। ਛੇਤੀ ਛੇਤੀ ਮੇਰੇ ਬਘੀਖ਼ਾਨੇ ਵਿਚੋਂ ਸਭ ਨਾਲੋਂ ਸੁਹਣੀ ਬਘੀ ਜੋੜ ਕੇ ਜੰਗਲ ਵਿਚ ਜਾ। ਜਿਸ ਵੇਲੇ ਇਕ ਵਡੀ ਸਾਰੀ ਕਿੱਕਰ ਕੋਲ ਪਹੁੰਚੇਗਾ ਤੈਨੂੰ ਇਕ ਘਾਹ ਤੇ ਪਿਆ ਹੋਇਆ ਅਧਮੋਇਆ ਜਿਹਾ ਕਠਪੁਤਲਾ ਲਭੇਗਾ। ਉਹਨੂੰ ਹੌਲੀ ਜਿਹੀ ਚੁਕ ਕੇ ਬਘੀ ਦੀਆਂ ਨਰਮ ਨਰਮ ਗੱਦੀਆਂ ਤੇ ਲਿਟਾ ਦਈਂ ਅਤੇ ਮੇਰੇ ਕੋਲ ਲੈ ਆਈਂ।" ਫ਼ਾਤਾ ਪਰੀ ਨੇ ਕੁੱਤੇ ਨੂੰ ਕਿਹਾ।

ਇਹ ਦਸਣ ਲਈ ਕਿ ਉਹ ਫ਼ਾਤਾ ਦੀ ਗੱਲ ਸਮਝ ਗਿਆ ਹੈ ਕੁੱਤੇ ਨੇ ਤਿੰਨ ਵਾਰੀ ਪੂਛ ਹਿਲਾਈ ਅਤੇ ਇਕ ਦਮ ਨਸ ਗਿਆ।

ਦੇਖਦੇ ਦੇਖਦੇ ਬਘੀ ਖ਼ਾਨੇ 'ਚੋਂ ਇਕ ਸੁਹਣੀ ਤੇ ਵਡੀ ਬਘੀ ਨਿਕਲੀ। ਉਸ ਦੇ ਆਲੇ ਦੁਆਲੇ ਖੰਭਾਂ ਦੀ ਝਾਲਰ ਸੀ। ਉਸ ਨੂੰ ਖਿੱਚਣ ਲਈ ਇਕ ਸੌ ਚਿੱਟੇ ਚੂਹਿਆਂ ਦੀਆਂ ਜੋੜੀਆਂ ਜੁੱਤੀਆਂ ਹੋਈਆਂ ਸਨ ਅਤੇ ਕੁੱਤਾ, ਅਗਾਂਹ ਗੱਦੀ ਤੇ ਬੈਠਾ, ਚਾਬਕ ਨੂੰ ਸੱਜੇ ਖੱਬੇ ਇੰਜ ਹਿਲਾ ਰਿਹਾ ਸੀ ਜਿਵੇਂ ਕਿਸੇ ਨੂੰ ਬਹੁਤ ਕਾਹਲੀ ਹੋਵੇ ।

ਹਾਲੇ ਪੰਦਰਾਂ ਮਿੰਟ ਹੋਏ ਹੋਣੇ ਨੇ ਕਿ ਬਘੀ ਵਾਪਸ ਆ ਗਈ। ਫ਼ਾਤਾ ਪਰੀ ਅੱਗੇ ਹੀ ਸਰਦਲ ਤੇ ਖੜੀ ਉਸ ਦੀ ਉਡੀਕ ਕਰ ਰਹੀ ਸੀ। ਆਉਂਦੇ ਸਾਰ ਵਿਚਾਰੇ ਕਠਪੁਤਲੇ ਨੂੰ ਗਲ ਤੋਂ ਫੜ ਕੇ ਅੰਦਰ ਲੈ ਗਈ। ਲਿਆ ਕੇ ਇਕ ਵਡੇ ਸਾਰੇ ਕਮਰੇ ਵਿਚ ਲਿਟਾ ਦਿੱਤਾ। ਕਮਰੇ ਦੀਆਂ ਕੰਧਾਂ ਸੁੱਚੇ ਮੋਤੀਆਂ ਦੀਆਂ ਸਨ। ਫੇਰ ਫ਼ਾਤਾ ਨੇ ਨੇੜੇ ਤੇੜੇ ਦੇ ਇਲਾਕੇ ਵਿਚੋਂ ਤਿੰਨ ਪ੍ਰਸਿੱਧ ਹਕੀਮਾਂ ਨੂੰ ਸੱਦਾ ਦੇ ਭੇਜਿਆ।

ਥੋੜੇ ਚਿਰ ਵਿਚ ਹੀ ਤਿੰਨੇ ਹਕੀਮ ਆ ਪੁੱਜੇ। ਪਹਿਲਾਂ ਕਾਂ, ਫੇਰ ਉਲੂ, ਫੇਰ ਝੀਂਗਰ ਸਾਹਿਬ।

ਤਿੰਨੇ ਹਕੀਮ ਪਿਨਾਕੀਓ ਦੇ ਆਲੇ ਦੁਆਲੇ ਖੜੋ ਗਏ। ਫ਼ਾਤਾ ਨੇ ਉਹਨਾਂ ਵੱਲ ਪਰਤ ਕੇ ਕਿਹਾ: "ਮੈਂ ਇਹ ਜਾਨਣਾ ਚਾਹੁੰਦੀ ਹਾਂ ਕਿ ਇਹ ਜਿਹੜਾ ਕਠਪੁਤਲਾ ਤੁਹਾਡੇ ਸਾਹਮਣੇ ਪਿਆ ਹੈ ਮਰ ਗਿਆ ਹੈ ਜਾਂ ਜੀਉਂਦਾ ਹੈ?"

ਇਹ ਸੁਣਕੇ ਕਾਂ ਅੱਗੇ ਵਧਿਆ। ਪਹਿਲਾਂ ਉਸ ਨੇ ਪਿਨਾਕੀਓ ਦੀ ਨਬਜ਼ ਟੋਹੀਂ। ਫੇਰ ਨੱਕ ਟੋਹਿਆ। ਫੇਰ ਪੈਰ ਦੀਆਂ ਚੀਚੀਆਂ ਟੋਹੀਆਂ। ਤੇ ਜਦ ਚੰਗੀ ਤਰ੍ਹਾਂ ਟੋਹ ਟਾਹ ਲਿਆ ਤਾਂ ਬੜੀ ਗੰਭਰੀਤਾ ਨਾਲ ਕਹਿਣ ਲਗਾ, "ਮੇਰੀ ਰਾਏ ਵਿਚ ਤਾਂ ਕਠਪੁਤਲਾ ਬਿਲਕੁਲ ਮਰ ਚੁੱਕਾ ਹੈ। ਪਰ ਜੇ ਸਬੱਬ ਨਾਲ

ਨਹੀਂ ਮਰਿਆ ਤਾਂ ਫੇਰ ਪੱਕੀ ਗੱਲ ਹੈ ਕਿ ਜੀਉਂਦਾ ਹੈ।"

ਜਦ ਉੱਲੂ ਦੀ ਵਾਰੀ ਆਈ ਤੇ ਉਹ ਕਹਿਣ ਲੱਗਾ : "ਮੈਨੂੰ ਅਫ਼ਸੋਸ ਹੈ ਕਿ ਮੇਰੀ ਰਾਏ ਆਪਣੇ ਮੰਨੇ-ਪ੍ਰਮੰਨੇ ਹਕੀਮ ਭਰਾ ਨਾਲ ਨਹੀਂ ਮਿਲਦੀ। ਜਿਥੇ ਤਾਈਂ ਮੇਰਾ ਵਿਚਾਰ ਹੈ ਇਹ ਕਠਪੁਤਲਾ ਸਗੋਂ ਬਿਲਕੁਲ ਜੀਉਂਦਾ ਹੈ। ਪਰ ਜੇ ਕਿਸੇ ਸਬੱਬ ਨਾਲ ਨਹੀਂ ਜੀਉਂਦਾ ਤਾਂ ਫੇਰ ਇਸ ਵਿਚ ਕੋਈ ਸ਼ੱਕ ਨਹੀਂ ਕਿ ਉਹ ਮਰਿਆ ਹੋਇਆ ਹੈ।"

"ਤੁਸੀਂ ਕੁਝ ਨਹੀਂ ਬੋਲਦੇ।" ਫ਼ਾਤਾ ਪਰੀ ਨੇ ਝੀਂਗਰ ਨੂੰ ਕਿਹਾ।

"ਮੈਂ ਕਹਿੰਦਾ ਹਾਂ ਕਿ ਲਾਇਕ ਡਾਕਟਰ ਨੂੰ ਇਹ ਚਾਹੀਦਾ ਹੈ ਕਿ ਜਦ ਉਹ ਕੁਝ ਨਾ ਦੱਸ ਸਕੇ ਤਾਂ ਚੁੱਪ ਰਵੇ। ਬਾਕੀ ਰਹੀ ਗੱਲ ਇਸ ਕਠਪੁਤਲੇ ਦੀ। ਇਹਦੀ ਸ਼ਕਲ ਮੇਰੇ ਲਈ ਕੋਈ ਨਵੀਂ ਨਹੀਂ, ਮੈਂ ਇਹਦੇ ਪੋਤੜਿਆਂ ਤੋਂ ਜਾਣੂ ਹਾਂ।"

ਪਿਨਾਕੀਓ ਜਿਹੜਾਂ ਕੇ ਹਾਲੇ ਤਾਈਂ ਲੱਕੜ ਹੋਇਆ ਪਿਆ ਸੀ ਝੁਣਝੁਣੀ ਖਾ ਕੇ ਇਨੇ ਜ਼ੋਰ ਨਾਲ ਹਿਲਿਆ ਕਿ ਸਾਰਾ ਮੰਜਾ ਹਿਲ ਗਿਆ ।

"ਹਾਂ ਇਹ ਕਠਪੁਤਲਾ ਸ਼ੈਤਾਨ ਦੀ ਟੂਟੀ ਹੈ", ਝੀਂਗਰ ਨੇ ਆਪਣੀ ਗੱਲ ਚਾਲੂ ਰੱਖਦਿਆਂ ਆਖਿਆ ।

ਪਿਨਾਕੀਓ ਨੇ ਅੱਖਾਂ ਖੋਹਲੀਆਂ ਤੇ ਫੇਰ ਬੰਦ ਕਰ ਲਈਆਂ।

"ਇਹ ਅਵਾਰਾ ਗਰਦ, ਮੁਸ਼ਟੰਡਾ ਤੇ ਬਦਮਾਸ਼ ਹੈ।" ਪਿਨਾਕੀਓ ਨੇ ਆਪਣਾ ਮੂੰਹ ਚਾਦਰ 'ਚ ਲਕੋ ਲਿਆ।

"ਇਹ ਕਠਪੁਤਲਾ ਆਖੇ ਨਾ ਲੱਗਣ ਵਾਲਾ ਮੁੰਡਾ ਹੈ। ਇਸ ਨੇ ਆਪਣੇ ਗ਼ਰੀਬ ਪਿਓ ਨੂੰ ਤੜਪਾ ਕੇ ਮਾਰ ਸੁਟਣਾ ਏ।"

ਇਹ ਕਹਿਣ ਦੀ ਦੇਰ ਕਿ ਕਮਰੇ ਵਿਚ ਰੋਣ ਪਿਟਣ ਤੇ ਸਿਸਕੀਆਂ ਭਰਨ ਦੀ ਅਵਾਜ਼ ਆਉਣ ਲੱਗ ਪਈ। ਕੋਲ ਖਲੋਤੇ ਸਾਰੇ ਘਬਰਾ ਗਏ। ਉਹਨਾਂ ਨੇ ਜਦ ਚਾਦਰ ਨੂੰ ਜ਼ਰਾ ਉਤਾਂਹ ਚੁਕਿਆ ਤੇ ਪਤਾ ਲਗਾ ਕਿ ਰੋਣ ਵਾਲਾ ਅਤੇ ਸਿਸਕੀਆਂ ਭਰਨ ਵਾਲਾ ਪਿਨਾਕੀਓ ਹੀ ਸੀ।

""ਜਦ ਕੋਈ ਮੁਰਦਾ ਰੋਣ ਲੱਗ ਪਵੇ ਤਾਂ ਪੱਕ ਜਾਣੋ ਕਿ ਉਹ ਰਾਜ਼ੀ ਹੋਣ ਲੱਗਾ ਹੈ।" ਕਾਂ ਨੇ ਬੜੀ ਗੰਭੀਰਤਾ ਨਾਲ ਆਖਿਆ ।

"ਮੈਨੂੰ ਆਪਣੇ ਲਾਇਕ ਦੋਸਤ ਦੀ ਰਾਏ ਦੇ ਵਿਰੁੱਧ ਜਾਂਦਿਆਂ ਬੜਾ ਦੁਖ ਹੁੰਦਾ ਹੈ।" ਉੱਲੂ ਨੇ ਕਿਹਾ, "ਪਰ ਜੇ ਮੇਰੀ ਰਾਏ ਪੁਛੋ ਤਾਂ ਜਦੋਂ ਮੁਰਦਾ ਰੋ ਪਵੇ ਤਾਂ ਇਹ ਪੱਕੀ ਨਿਸ਼ਾਨੀ ਹੈ ਕਿ ਉਹ ਮਰਨਾ ਨਹੀਂ ਚਾਹੁੰਦਾ।





## 17

ਤਿੰਨੋਂ ਹਕੀਮ ਨਿਕਲ ਕੇ ਗਏ ਹੀ ਸਨ ਕਿ ਫ਼ਾਤਾ ਪਰੀ ਨੇ ਪਿਨਾਕੀਓ ਨੂੰ ਆਪਣੇ ਕੋਲ ਸਦਿਆ। ਉਸ ਦੇ ਮਥੇ ਤੇ ਹੱਥ ਲਾ ਕੇ ਵੇਖਿਆ ਤੇ ਪਤਾ ਲੱਗਾ ਕਿ ਅੱਤ ਦਾ ਬੁਖ਼ਾਰ ਚੜ੍ਹਿਆ ਹੋਇਆ ਸੀ।

ਅੱਧੇ ਗਲਾਸ ਪਾਣੀ ਵਿਚ ਇੱਕ ਚਿੱਟੀ ਦਵਾਈ ਦੀ ਪੁੜੀ ਘੋਲ ਦਿੱਤੀ ਅਤੇ ਕਠਪੁਤਲੇ ਕੋਲ ਲਿਜਾ ਕੇ ਬੜੇ ਪਿਆਰ ਨਾਲ ਕਹਿਣ ਲੱਗੀ...."ਤੂੰ ਇਸ ਨੂੰ ਪੀ ਲੈ। ਥੋੜ੍ਹੇ ਦਿਨਾਂ ਵਿਚ ਹੀ ਰਾਜ਼ੀ ਹੋ ਜਾਵੇਂਗਾ।"

ਪਿਨਾਕੀਓ ਨੇ ਗਲਾਸ ਵੱਲ ਤੱਕਿਆ ਅਤੇ ਰੋਣੀ ਸੂਰਤ ਬਣਾ ਕੇ ਪੁਛਿਆ "ਮਿਠੀ ਏ ਕਿ ਕੌੜੀ?"

"ਹੈ ਤਾਂ ਕੌੜੀ, ਪਰ ਤੈਨੂੰ ਫ਼ਾਇਦਾ ਕਰੇਗੀ।"

"ਜੇ ਕੌੜੀ ਏ ਤਾਂ ਫੇਰ ਨਹੀਂ ਮੈਂ ਪੀਣੀ।"

"ਮੇਰੀ ਗੱਲ ਮੰਨ ਤੇ ਪੀ ਲੈ।"

"ਕੌੜੀ ਤਾਂ ਮੈਨੂੰ ਚੰਗੀ ਨਹੀਂ ਲਗਦੀ।"

"ਪੀ ਵੀ ਜਾ ਪਰੇ। ਮੂੰਹ ਸੁਆਦ ਕਰਨ ਨੂੰ ਖੰਡ ਮਿਲੇਗੀ।"

"ਪਹਿਲਾਂ ਖੰਡ ਦਿਖਾਓ।"

ਫ਼ਾਤਾ ਪਰੀ ਨੇ ਸੁਨਹਿਰੀ ਖੰਡਦਾਨੀ 'ਚੋਂ ਖੰਡ ਕਢ ਕੇ ਦਿਖਾਂਦੇ ਹੋਏ ਆਖਿਆ...."ਆਹ ਦੇਖ ਖੰਡ।"

"ਹਾਂ"

ਫ਼ਾਤਾ ਪਰੀ ਨੇ ਖੰਡ ਦੇ ਦਿੱਤੀ ਅਤੇ ਪਿਨਾਕੀਓ ਨੇ ਝਟ ਪਟ ਮੂੰਹ 'ਚ ਪਾ ਕੇ ਬੁੱਲ੍ਹ ਚੱਟਦੇ ਹੋਏ ਆਖਿਆ...."ਕਿੰਨਾ ਚੰਗਾ ਹੁੰਦਾ ਜੇ ਹਰ ਇਕ ਦਵਾਈ ਖੰਡ ਹੁੰਦੀ ਤਾਂ ਮੈਂ ਰੋਜ਼ ਹੀ ਜਲਾਬ ਲੈ ਲਿਆ ਕਰਦਾ।"

"ਚੰਗਾ ਫੇਰ ਹੁਣ ਆਪਣਾ ਵਚਨ ਪੂਰਾ ਕਰ। ਲੈ, ਇਹ ਥੋੜ੍ਹੀ ਜਿਹੀ ਦਵਾਈ ਪੀ ਜਾ। ਤੈਨੂੰ ਆਰਾਮ ਆ ਜਾਣੈ।"

ਪਿਨਾਕੀਓ ਨੇ ਔਖੇ ਸੌਖੇ ਗਲਾਸ ਹੱਥ ਵਿਚ ਫੜ ਲਿਆ। ਨੱਕ ਨਾਲ ਲਾ



ਕੇ ਸੁੰਘਿਆ। ਫੇਰ ਮੂੰਹ ਦੇ ਨੇੜੇ ਲੈ ਆਂਦਾ। ਮੁੜ ਸੁੰਘਿਆ ਅਖੀਰ ਕਹਿਣ ਲੱਗਾ-"ਇਹ ਬਹੁਤ ਕੌੜੀ ਹੈ, ਬਹੁਤ ਕੌੜੀ। ਇਹ ਨਹੀਂ ਪੀਤੀ ਜਾਂਦੀ।"

"ਬਿਨਾਂ ਪੀਤੇ ਤੂੰ ਕਿਸ ਤਰ੍ਹਾਂ ਕਹਿ ਸਕਦਾ ਏਂ ਕਿ ਕੌੜੀ ਏ?"

"ਮੈਂ ਅਨੁਮਾਨ ਜੁ ਲਾ ਲਿਐ। ਮੈਨੂੰ ਇਸ ਦੇ ਸੁੰਘਣ ਤੋਂ ਪਤਾ ਲਗਦਾ ਏ। ਥੋੜ੍ਹੀ ਜਿਹੀ ਖੰਡ, ਇਕ ਵਾਰੀ ਫੇਰ ਦਿਓ.....ਫੇਰ ਮੈਂ ਜ਼ਰੂਰ ਪੀ ਲਵਾਂਗਾ।" ਇਹ ਸੁਣ ਕੇ ਫ਼ਾਤਾ ਪਰੀ ਨੇ ਇਕ ਚੰਗੀ ਮਾਂ ਦੀ ਤਰ੍ਹਾਂ ਧੀਰਜ ਰੱਖਦਿਆਂ ਉਸ ਦੇ ਮੂੰਹ ਵਿਚ ਫੇਰ ਖੰਡ ਪਾ ਦਿੱਤੀ, ਅਤੇ ਮੁੜ ਕੇ ਗਲਾਸ ਉਹਦੇ ਸਾਹਮਣੇ ਕੀਤਾ। "ਇਸ ਤਰ੍ਹਾਂ ਨਹੀਂ ਮੈਂ ਪੀ ਸਕਦਾ।" ਕਠਪੁਤਲੇ ਨੇ ਹਜ਼ਾਰਾਂ ਹੁੱਜਤਾਂ ਕਰਦਿਆਂ ਕਿਹਾ ।

"ਕਿਉਂ ਨਹੀਂ?"

"ਕਿਉਂਕਿ ਉਹ ਮੇਰੇ ਪੈਰ ਹੇਠ ਪਈ ਗੱਦੀ ਬੁਰੀ ਲੱਗਦੀ ਹੈ।" ਫਾਤਾ ਪਰੀ ਨੇ ਗੱਦੀ ਹਟਾ ਕੇ ਪਰ੍ਹਾਂ ਧਰ ਦਿੱਤੀ।

"ਨਹੀਂ ਨਹੀਂ, ਹੁਣ ਵੀ ਨਹੀਂ ਪੀ ਸਕਦਾ।"

"ਹੁਣ ਕੀ ਗੱਲ ਹੋਈ?"

"ਕਮਰੇ ਦਾ ਸਾਹਮਣਾ ਬੂਹਾ ਬੰਦ ਕਿਉਂ ਨਹੀਂ?"

ਫ਼ਾਤਾ ਪਰੀ ਨੇ ਬੂਹਾ ਵੀ ਢੋਅ ਦਿੱਤਾ।

ਪਿਨਾਕੀਓ ਫੁਟ ਪਿਆ ਤੇ ਕਹਿਣ ਲਗਾ 'ਗੱਲ ਅਸਲ ਵਿਚ ਇਹ ਹੈ ਕਿ ਇਹ ਕੌੜਾ ਪਾਣੀ ਮੈਥੋਂ ਨਹੀਂ ਪੀਤਾ ਜਾਂਦਾ...।"

"ਕਾਕਾ ਪਛਤਾਏਂਗਾ।"

'ਕੋਈ ਡਰ ਨਹੀਂ।"

"ਤੇਰਾ ਰੋਗ ਬੜਾ ਖ਼ਤਰਨਾਕ ਹੈ।"

"ਕੋਈ ਡਰ ਨਹੀਂ।"

"ਬੁਖ਼ਾਰ ਨਾਲ ਤੂੰ ਛੇਤੀ ਮਰ ਜਾਏਂਗਾ।"

"ਕੋਈ ਡਰ ਨਹੀਂ।"

"ਮੌਤ ਦਾ ਡਰ ਨਹੀਂ?"

"ਡਰ ਕਾਹਦਾ, ਦਵਾਈ, ਪੀਣ ਨਾਲੋਂ ਤਾਂ ਮਰ ਜਾਣਾ ਚੰਗੈ।"

ਉਸੇ ਵੇਲੇ ਕਮਰੇ ਦਾ ਬੂਹਾ ਖੁਲ੍ਹਿਆ ਤੇ ਤਵੇ ਦੇ ਪੁੱਠੇ ਪਾਸੇ ਵਾਂਗ ਕਾਲੇ, ਚਾਰ ਖ਼ਰਗੋਸ਼, ਮੋਢਿਆਂ ਤੇ ਅਰਥੀ ਚੁੱਕੀ ਅੰਦਰ ਵੜੇ ।

"ਮੈਥੋਂ ਕੀ ਲੈਣ ਆਏ ਓ ਤੁਸੀਂ?" ਪਿਨਾਕੀਓ ਡਰਦਾ ਮਾਰਿਆ ਮੰਜੇ ਤੋਂ

ਉਠ ਕੇ ਚੀਕਣ ਲੱਗਾ।

"ਤੈਨੂੰ ਅਸੀਂ ਲੈਣ ਆਏ ਹਾਂ।" ਸਾਰਿਆਂ'ਚੋਂ ਮੋਟੇ ਖ਼ਰਗੋਸ਼ (ਸਹੇ) ਨੇ ਉੱਤਰ ਦਿੱਤਾ ।

"ਮੈਨੂੰ ਲੈਣ? ਮੈਂ ਤਾਂ ਹਾਲੇ ਜੀਉਂਦਾ ਹਾਂ।"

"ਹਾਲੇ ਤਾਂ ਠੀਕ ਜੀਉਂਦਾ ਹੈਂ। ਪਰ ਹੁਣ ਤੂੰ ਕੁਝ ਘੜੀਆਂ ਦਾ ਹੀ ਮਹਿਮਾਨ ਹੈਂ ਕਿਉਂਕਿ ਤੂੰ ਦਵਾਈ ਪੀਣੋਂ ਨਾਹ ਕਰ ਦਿੱਤੀ ਏ।"

ਇਹ ਸੁਣ ਕੇ ਕਠਪੁਤਲੇ ਨੇ ਜ਼ੋਰ ਜ਼ੋਰ ਦੀਆਂ ਚੀਕਾਂ ਮਾਰਨੀਆਂ ਸ਼ੁਰੂ ਕਰ ਦਿੱਤੀਆਂ, "ਮੇਰੀ ਫ਼ਾਤਾ, ਓ ਮੇਰੀ ਫ਼ਾਤਾ, ਓ ਮੇਰੀ ਫ਼ਾਤਾ। ਛੇਤੀ ਗਲਾਸ ਫੜਾ, ਛੇਤੀ ਕਰ, ਰੱਬ ਦੇ ਵਾਸਤੇ। ਮੈਂ ਮਰਨਾ ਨਹੀਂ ਚਾਹੁੰਦਾ, ਮੈਂ ਮਰਨਾ ਨਹੀਂ ਚਾਹੁੰਦਾ।" ਫੇਰ ਇਕ ਦਮ ਦੋਹਾਂ ਹੱਥਾਂ ਨਾਲ ਗਲਾਸ ਫੜ ਕੇ ਦੁਆਈ ਪੀ ਗਿਆ।

"ਚਲੋ ਸਬਰ ਸਹੀ। ਏਸ ਵਾਰੀ ਫੇਰਾ ਖ਼ਾਲੀ ਗਿਆ।" ਇਹ ਕਹਿ ਕੇ, ਛੋਟੀ ਜਿਹੀ ਅਰਥੀ ਨੂੰ ਨਵੇਂ ਸਿਰਿਉਂ ਮੋਢਿਆਂ ਤੇ ਟਿਕਾ, ਚਾਰੇ ਜਮਦੂਤ ਬੁੜਬੁੜਾਂਦੇ ਹੋਏ ਕਮਰੇ ਤੋਂ ਬਾਹਰ ਚਲੇ ਗਏ।

ਉਹਨਾਂ ਦੇ ਜਾਣ ਦੀ ਦੇਰ ਕਿ ਪਿਨਾਕੀਓ ਟਪ ਕੇ ਮੰਜੇ ਤੋਂ ਥਲੇ ਉਤਰ ਆਇਆ। ਨਵਾਂ ਨਰੋਇਆ ਤੇ ਬਿਲਕੁਲ ਠੀਕ ਠਾਕ। ਇਥੇ ਇਹ ਗੱਲ ਦਸਦਿਆਂ ਬਣਦੀ ਏ ਕਿ ਲਕੜੀ ਦੇ ਕਠਪੁਤਲਿਆਂ ਨੂੰ ਇਕ ਖ਼ਾਸ ਬਖ਼ਸ਼ਿਸ਼ ਹੈ ਕਿ ਜਾਂ ਤਾਂ ਉਹ ਕਦੇ ਬੀਮਾਰ ਪੈਂਦੇ ਹੀ ਨਹੀਂ, ਤੇ ਜੇ ਪੈ ਵੀ ਜਾਣ ਫੇਰ ਇਕ ਦਮ ਰਾਜ਼ੀ ਵੀ ਹੋ ਸਕਦੇ ਹਨ।

ਫ਼ਾਤਾ ਨੇ ਉਸ ਵਲ ਤੱਕਦਿਆਂ ਕਿਹਾ, "ਕਰ ਦਿੱਤਾ ਨਾ ਠੀਕ ਮੇਰੀ ਦੁਆਈ ਨੇ?"

"ਠੀਕ ਤਾਂ ਠੀਕ। ਤੁਸੀਂ ਤਾਂ ਮੈਨੂੰ ਮਰਨ ਤੋਂ ਬਚਾ ਲਿਆ।"

"ਹਾਂ ਫੇਰ, ਹੁਣ ਦੱਸ ਕਿ ਦੁਆਈ ਪੀਣ ਲਗਿਆਂ ਮੈਥੋਂ ਏਨੇ ਤਰਲੇ ਕਿਉਂ ਕਢਵਾਏ ਸਨ?"

"ਕਾਰਨ ਇਹ ਕਿ ਅਸੀਂ ਮੁੰਡੇ ਇੰਜ ਹੀ ਕਰਦੇ ਹਾਂ। ਸਾਨੂੰ ਰੋਗ ਤੋਂ ਇੰਨਾ ਡਰ ਨਹੀਂ ਲਗਦਾ ਜਿੰਨਾ ਕਿ ਦਾਰੂ ਤੋਂ।"

"ਪਰ ਮੁੰਡਿਆਂ ਨੂੰ ਇਹ ਗੱਲ ਵੀ ਜਾਣ ਲੈਣੀ ਚਾਹੀਦੀ ਹੈ ਕਿ ਵੇਲੇ ਸਿਰ ਖਾਧੀ ਹੋਈ ਦੁਆਈ ਨਾ ਕੇਵਲ ਭਿਆਨਕ ਰੋਗ ਤੋਂ, ਸਗੋਂ ਮੌਤ ਤੋਂ ਵੀ ਬਚਾਅ ਸਕਦੀ ਹੈ।"



"ਅੱਛਾ ਅਗਲੀ ਵਾਰੀ ਇੰਨੇ ਹਾੜੇ ਨਹੀਂ ਕਢਾਵਾਂਗਾ। ਅਰਥੀ ਲਿਆਣ ਵਾਲੇ ਕਾਲੇ ਖ਼ਰਗੋਸ਼ਾਂ ਨੂੰ ਚੇਤੇ ਰਖਾਂਗਾ ਅਤੇ ਗਲਾਸ ਝਟ ਹੱਥ ਵਿਚ ਫੜ ਕੇ ਦੁਆਈ ਅੰਦਰ ਸੁਟਾਂਗਾ।"

"ਚੰਗਾ, ਮੇਰੇ ਕੋਲ ਆ ਕੇ ਇਹ ਦਸ ਕਿ ਚੋਰਾਂ ਦੇ ਵਸ ਪਿਆ ਕਿਵੇਂ ਸੈਂ?

"ਗੱਲ ਇਵੇਂ ਹੈ ਕਿ ਪੁਤਲੀਆਂ ਨਚਾਣ ਵਾਲੇ ਅਗਨਖ਼ੋਰ ਨੇ ਮੈਨੂੰ ਕੁਝ ਅਸ਼ਰਫ਼ੀਆਂ ਦਿੱਤੀਆਂ ਸਨ ਤੇ ਕਿਹਾ ਸੀ 'ਜਾਹ ਆਪਣੇ ਬਾਪੂ ਕੋਲ ਲੈ ਜਾ।' ਪਰ ਮੈਨੂੰ, ਤੁਰੇ ਤੁਰੇ ਜਾਂਦੇ, ਰਾਹ 'ਚ ਲੂੰਬੜੀ ਤੇ ਇਕ ਬਿੱਲੀ ਮਿਲੀ। ਵੇਖਣ ਨੂੰ ਦੋਵੇਂ ਭਲੇਮਾਣਸ ਸਨ। ਉਹਨਾਂ ਨੇ ਮੈਨੂੰ ਕਿਹਾ 'ਇਹਨਾਂ ਅਸ਼ਰਫ਼ੀਆਂ ਨੂੰ ਜੇ ਹਜ਼ਾਰ ਦੋ ਹਜ਼ਾਰ ਬਣਾ ਦੇਈਏ ਫੇਰ? ਚਲ ਸਾਡੇ ਨਾਲ ਤੁਰ ਤੇ ਅਸੀਂ ਤੈਨੂੰ ਕਰਾਮਾਤੀ ਖੇਤ ਵਖਾਵਾਂਗੇ।' ਤੇ ਮੈਂ ਜਵਾਬ ਦਿੱਤਾ 'ਅੱਛਾ ਚਲੋ ਚਲੀਏ।' ਤੇ ਫੇਰ ਉਹਨਾਂ ਨੇ ਕਿਹਾ 'ਸਰਾਂ ਵਿਚ ਥੋੜ੍ਹਾ ਜਿਹਾ ਆਰਾਮ ਕਰ ਲਈਏ, ਅੱਧੀ ਰਾਤ ਮਗਰੋਂ ਫੇਰ ਰਸਤਾ ਫੜਾਂਗੇ।' ਤੇ ਮੈਂ ਜਦ ਸੁੱਤਾ ਉਠਿਆ, ਦੇਖਿਆ ਉਹ ਉਥੇ ਨਹੀਂ ਸਨ। ਕਿਉਂਕਿ ਉਹ ਤਾਂ ਪਹਿਲਾਂ ਹੀ ਵਾਂਢੇ ਪੈ ਚੁੱਕੇ ਸਨ। ਮੈਂ ਵੀ ਰਾਤੋਂ ਰਾਤ ਤੁਰ ਪਿਆ। ਰਾਤ ਬੜੀ ਹਨੇਰੀ ਸੀ। ਰਾਹ ਵਿਚ ਦੋ ਚੋਰ ਮਿਲੇ ਜਿਨ੍ਹਾਂ ਨੇ ਆਪਣੇ ਆਲੇ ਦੁਆਲੇ ਬੋਰੀਆਂ ਲਪੇਟੀਆਂ ਹੋਈਆਂ ਸਨ। ਉਹਨਾਂ ਨੇ ਕਿਹਾ 'ਕਢ ਕੇ ਧਰ ਦੇ ਬਾਹਰ ਅਸ਼ਰਫ਼ੀਆਂ।' ਮੈਂ ਆਖਿਆ ਮੇਰੇ ਪਾਸ ਕੋਈ ਨਹੀਂ ਹਨ। ਅਸਲ ਵਿਚ ਅਸ਼ਰਫ਼ੀਆਂ ਤਾਂ ਮੈਂ ਮੂੰਹ ਵਿਚ ਲੁਕਾਈਆਂ ਹੋਈਆਂ ਸਨ। ਇਕ ਚੋਰ ਨੇ ਹੱਥ ਪਾ ਕੇ ਮੇਰੇ ਮੂੰਹ 'ਚੋਂ ਬਾਹਰ ਕਢਣੀਆਂ ਚਾਹੀਆਂ। ਮੈਂ ਝੱਟ ਉਹਦੇ ਹੱਥ ਤੇ ਚੱਕ ਮਾਰਿਆ। ਫਿਰ ਜਦ ਮੈਂ ਥੁਕਿਆ ਤਾਂ ਹੱਥ ਦੀ ਥਾਂ ਬਿੱਲੀ ਦਾ ਪੰਜਾ ਬਾਹਰ ਆ ਡਿੱਗਿਆ। ਫੇਰ ਚੋਰ ਲੱਗੇ ਮੇਰੇ ਮਗਰ ਨੱਸਣ। ਮੈਂ ਅੱਗੇ ਅੱਗੇ ਤੇ ਉਹ ਪਿੱਛੇ ਪਿੱਛੇ। ਅਖੀਰ ਉਹਨਾਂ ਨੇ ਮੈਨੂੰ ਆ ਫੜਿਆ ਤੇ ਗਿਚੀਉਂ ਨਪ ਕੇ ਇਕ ਕਿੱਕਰ ਨਾਲ ਟੰਗ ਦਿੱਤਾ। ਤੇ ਜਾਂਦੇ ਹੋਏ ਕਹਿ ਗਏ, 'ਕੱਲ੍ਹ ਨੂੰ ਫੇਰ ਪਰਤਾਂਗੇ। ਤਦ ਤਾਈਂ ਤੂੰ ਮੋਇਆ ਹੋਵੇਂਗਾ ਅਤੇ ਤੇਰਾ ਮੂੰਹ ਖੁੱਲ੍ਹਾ ਪਿਆ ਹੋਵੇਗਾ। ਅਸੀਂ ਫੇਰ ਤੇਰੀ ਜੀਭ ਹੇਠੋਂ ਅਸ਼ਰਫ਼ੀਆਂ ਕਢ ਲੈ ਜਾਵਾਂਗੇ'।"

"ਅੱਛਾ ਫੇਰ ਉਹ ਚਾਰ ਅਸ਼ਰਫ਼ੀਆਂ ਕਿਥੇ ਗਈਆਂ?" ਫ਼ਾਤਾ ਪਰੀ ਨੇ ਪੁਛਿਆ।

"ਗੁਆਚ ਗਈਆਂ।" ਪਿਨਾਕੀਓ ਨੇ ਉੱਤਰ ਦਿੱਤਾ। ਪਰ ਇਹ ਉਸ ਨੇ ਝੂਠ ਮਾਰਿਆ ਸੀ। ਅਸ਼ਰਫ਼ੀਆਂ ਤਾਂ ਹਾਲੇ ਜੇਬ ਵਿਚ ਹੀ ਸਨ।

ਝੂਠ ਬੋਲਣ ਦੀ ਦੇਰ ਸੀ ਕਿ ਉਹਦਾ ਨੱਕ ਜਿਹੜਾ ਅਗੇ ਲੰਮਾਂ ਸੀ ਦੋ

ਗਿਠਾਂ ਹੋਰ ਵਧ ਗਿਆ ।

"ਤੇ ਅਸ਼ਰਫ਼ੀਆਂ ਤੂੰ ਗਵਾਈਆਂ ਕਿਥੇ?"

"ਬਸ ਨੇੜੇ ਹੀ ਜੰਗਲ ਵਿਚ।"

ਦੂਜੀ ਵਾਰ ਝੂਠ ਬੋਲਣ ਨਾਲ ਨੱਕ ਹੋਰ ਵੀ ਲੰਮਾ ਹੋ ਗਿਆ।

"ਜੇ ਨਾਲ ਦੇ ਜੰਗਲ ਵਿਚ ਇਹ ਗੁਆਚੀਆਂ ਹਨ ਤੇ ਲਭ ਪੈਣਗੀਆਂ ਕਿਉਂਕਿ ਜੋ ਚੀਜ਼ ਵੀ ਇਸ ਜੰਗਲ 'ਚ ਗੁਆਚਦੀ ਹੈ ਉਹ ਲੱਭ ਪੈਂਦੀ ਹੈ।"

"ਹਾਂ, ਹਾਂ ਹੁਣ ਚੇਤੇ ਆਇਆ।" ਥਿੜਕਦੇ ਹੋਏ ਕਠਪੁਤਲੇ ਨੇ ਕਿਹਾ, "ਅਸ਼ਰਫ਼ੀਆਂ ਗੁਆਚੀਆਂ ਨਹੀਂ। ਭੁਲ ਨਾਲ ਦੁਆਈ ਦੇ ਨਾਲ ਹੀ ਅੰਦਰ ਲੰਘ ਗਈਆਂ।"

ਤੀਜੀ ਵਾਰੀ ਝੂਠ ਬੋਲਣ ਤੇ ਪਿਨਾਕੀਓ ਦਾ ਨੱਕ ਐਨਾ ਲੰਮਾ ਹੋ ਗਿਆ ਕਿ ਉਹ ਕਿਸੇ ਪਾਸੇ ਵੀ ਮੁੜ ਨਾ ਸਕੇ। ਜੇ ਇਕ ਪਾਸੇ ਨੂੰ ਘੁਮਾਏ ਤਾਂ ਮੰਜੇ ਵਿਚ ਜਾ ਲਗੇ। ਦੂਜੇ ਪਾਸੇ ਘੁਮਾਵੇ ਤਾਂ ਕਦੀ ਕੰਧ ਅਤੇ ਕਦੀ ਦਰਵਾਜ਼ੇ ਵਿਚ ਜਾ ਲਗੇ। ਜੇ ਉਪਰ ਨੂੰ ਮੂੰਹ ਕਰੇ ਤੇ ਫ਼ਾਤਾ ਪਰੀ ਦੀ ਅੱਖ ਵਿਚ ਵਜਣ ਦਾ ਡਰ ਸੀ।

ਫ਼ਾਤਾ ਪਰੀ ਉਸ ਵਲ ਵੇਖ ਵੇਖ ਕੇ ਹੱਸ ਰਹੀ ਸੀ।

"ਹੱਸਦੇ ਕਿਉਂ ਹੋ?" ਪਿਨਾਕੀਓ ਨੇ ਪੁਛਿਆ। ਉਸ ਨੂੰ ਵਧਦੇ ਹੋਏ ਨੱਕ ਤੋਂ ਘਬਰਾਹਟ ਹੋ ਰਹੀ ਸੀ ਅਤੇ ਡਰ ਵੀ ਲੱਗ ਰਿਹਾ ਸੀ ।

"ਮੈਂ ਹੱਸਦੀ ਹਾਂ ਤੇਰੇ ਝੂਠ ਬੋਲਣ ਤੋਂ।"

"ਪਰ ਤੈਨੂੰ ਕਿਵੇਂ ਪਤਾ ਲੱਗਾ ਕਿ ਮੈਂ ਝੂਠ ਬੋਲਿਆ ਹੈ?"

"ਕਾਕਾ ਝੂਠ ਝਟ ਫੜਿਆ ਜਾਂਦਾ ਹੈ ਕਿਉਂਕਿ ਝੂਠ ਦੋ ਤਰ੍ਹਾਂ ਦਾ ਹੁੰਦਾ ਹੈ। ਇਕ ਝੂਠ ਜਿਹਦੀਆਂ ਟੰਗਾਂ ਨਹੀਂ ਹੁੰਦੀਆਂ। ਤੇ ਦੂਜਾ ਉਹ ਜੀਹਦਾ ਨੱਕ ਲੰਮਾ ਹੁੰਦਾ ਹੈ। ਤੇਰਾ ਝੂਠ ਲੰਮੇ ਨੱਕ ਵਾਲਾ ਹੈ।

ਪਿਨਾਕੀਓ ਸ਼ਰਮ ਨਾਲ ਪਾਣੀ ਪਾਣੀ ਹੋ ਰਿਹਾ ਸੀ। ਉਸ ਨੂੰ ਇਹ ਨਾ ਅਹੁੜੇ ਕਿ ਉਹ ਕਿਥੇ ਲੁਕੇ। ਕਮਰੇ ਤੋਂ ਬਾਹਰ ਨੱਸਣ ਦਾ ਯਤਨ ਕੀਤਾ, ਪਰ ਵਿਅਰਥ। ਉਸ ਦਾ ਨੱਕ ਏਨਾ ਲੰਮਾ ਹੋ ਚੁੱਕਾ ਸੀ ਕਿ ਦਰਵਾਜ਼ੇ 'ਚੋਂ ਨਹੀਂ ਸੀ ਲੰਘਦਾ।



## 18

ਪਿਨਾਕੀਓ ਰੋ ਰਿਹਾ ਸੀ ਕਿਉਂਕਿ ਉਹਦਾ ਨੱਕ ਦਰਵਾਜ਼ੇ 'ਚੋਂ ਬਾਹਰ ਨਹੀਂ ਸੀ ਨਿਕਲ ਸਕਦਾ। ਫ਼ਾਤਾ ਪਰੀ ਨੇ ਵੀ ਉਸ ਨੂੰ ਰੋਕ ਦਿੱਤਾ ਤਾਂ ਜੋ ਨਸੀਹਤ ਆਵੇ ਕਿ ਝੂਠ ਬੋਲਣਾ ਬੱਚਿਆਂ ਦੀ ਸਭ ਨਾਲੋਂ ਭੈੜੀ ਆਦਤ ਹੈ, ਪਰ ਜਦੋਂ ਰੋ ਰੋ ਕੇ ਉਸ ਦੇ ਡੇਲੇ ਬਾਹਰ ਨਿਕਲਣ ਲੱਗੇ, ਤਾਂ ਫ਼ਾਤਾ ਨੂੰ ਤਰਸ ਆ ਗਿਆ। ਉਸ ਨੇ ਦੋਵਾਂ ਹੱਥਾਂ ਨਾਲ ਤਾਲੀ ਮਾਰੀ ਅਤੇ ਇਸ ਇਸ਼ਾਰੇ ਤੇ ਤਾਕੀ ਵਿਚੋਂ ਫੜ ਫੜ ਕਰਦੇ ਕਈ ਲਕੜਹਾਰੇ ਪੰਛੀ ਅੰਦਰ ਆ ਵੜੇ। ਚੁੰਝਾਂ ਮਾਰ ਮਾਰ ਕੇ ਉਹਨਾਂ ਨੱਕ ਨੂੰ ਮਿੰਟਾਂ ਵਿਚ ਟੁਕ ਛੱਡਿਆ। ਇਸ ਤਰ੍ਹਾਂ ਨੱਕ ਮੁੜ ਆਪਣੀ ਅਸਲ ਹਾਲਤ ਵਿਚ ਆ ਗਿਆ।

ਪਿਨਾਕੀਓਂ ਨੇ ਅੱਖਾਂ ਪੂੰਝਦੇ ਹੋਏ ਆਖਿਆ:

"ਮੇਰੀ ਫ਼ਾਤਾ ਪਰੀ, ਤੂੰ ਕਿੰਨੀ ਚੰਗੀ ਏਂ। ਮੇਰੀਆਂ ਸ਼ੁਭ ਕਾਮਨਾਵਾਂ ਸਦਾ ਤੇਰੇ ਨਾਲ ਹਨ।"

"ਮੈਂ ਵੀ ਤੇਰੀ ਹਤੈਸ਼ੀ ਹਾਂ", ਫ਼ਾਤਾ ਨੇ ਉੱਤਰ ਵਿਚ ਕਿਹਾ। "ਜੇ ਤੂੰ ਮੇਰੇ ਕੋਲ ਰਹਿਣਾ ਕਬੂਲੇਂ ਤਾਂ ਅੱਜ ਤੋਂ ਤੂੰ ਮੇਰਾ ਭਰਾ ਰਿਹਾ ਤੇ ਮੈਂ ਤੇਰੀ ਭੈਣ।"

"ਮੈਂ ਤਾਂ ਰਹਿਣ ਨੂੰ ਤਿਆਰ ਹਾਂ, ਪਰ ਵਿਚਾਰੇ ਬਾਪੂ ਦਾ ਕੀ ਬਣੂੰ।"

"ਇਸ ਦਾ ਇਲਾਜ ਵੀ ਮੈਂ ਸੋਚ ਰੱਖਿਆ ਹੈ।" ਫ਼ਾਤਾ ਨੇ ਤੁਰਤ ਕਿਹਾ। "ਤੇਰੇ ਬਾਪੂ ਨੂੰ ਸਾਰੀ ਗੱਲ ਦੀ ਪਹਿਲਾਂ ਹੀ ਖ਼ਬਰ ਕਰ ਦਿੱਤੀ ਗਈ ਹੈ। ਰਾਤ ਤੋਂ ਪਹਿਲਾਂ ਪਹਿਲਾਂ ਉਹ ਆਪ ਏਥੇ ਪੁਜ ਜਾਏਗਾ।"

"ਸੱਚੀਂ ਮੁੱਚੀਂ?" ਪਿਨਾਕੀਓ ਨੇ ਖ਼ੁਸ਼ੀ ਨਾਲ ਛਾਲਾਂ ਮਾਰਦਿਆਂ ਆਖਿਆ। 'ਮੇਰੀ ਨਿੱਕੀ ਫ਼ਾਤਾ, ਜੇ ਤੂੰ ਆਗਿਆ ਦੇਵੇਂ ਮੈਂ ਬਾਪੂ ਨੂੰ ਅਧਵਾਟੇ ਮਿਲਣਾ ਚਾਹਨਾ ਵਾਂ। ਮੈਂ ਤਾਂ ਆਖਦਾ ਹਾਂ ਕਿਹੜਾ ਵੇਲਾ ਹੋਵੇ ਪਿਆਰੇ ਬਾਪੂ ਨੂੰ ਮਿਲ ਕੇ ਜੱਫੀ ਪਾਵਾਂ। ਵਿਚਾਰੇ ਨੇ ਮੇਰੀ ਖ਼ਾਤਰ ਕਿੰਨੇ ਕਸ਼ਟ ਸਹੇ ਹਨ।"

"ਜਾ, ਜੰਮ ਜੰਮ। ਪਰ ਇਕ ਗੱਲ ਦਾ ਧਿਆਨ ਰੱਖੀਂ। ਕਿਤੇ ਰਾਹ ਨਾ ਭੁਲ ਜਾਈਂ। ਜੰਗਲ ਦੀ ਡੰਡੀ ਡੰਡੀ ਜਾਈਂ। ਰਸਤੇ ਵਿੱਚ ਤੇਰਾ ਬਾਪੂ ਜ਼ਰੂਰ

ਟੱਕਰ ਪਏਗਾ।"

"ਪਿਨਾਕੀਓ ਪੈਂਡੇ ਪੈ ਗਿਆ। ਹਾਲੇ ਜੰਗਲ ਵਿਚ ਵੜਿਆ ਹੀ ਸੀ ਕਿ ਹਿਰਨਾਂ ਵਾਂਗ ਚੁੰਗੀਆਂ ਭਰਨ ਲਗ ਪਿਆ। ਪਰ ਇਕ ਖ਼ਾਸ ਥਾਂ ਤੇ ਆ ਕੇ ਰੁਕ ਗਿਆ। ਇਹ ਜਗ੍ਹਾ ਇਕ ਵਡੀ ਕਿੱਕਰ ਦੇ ਕੋਲ ਸੀ। ਏਥੋਂ ਇਹਨੂੰ ਇਹ ਜਾਪਿਆ ਕਿ ਦਰਖ਼ਤਾਂ ਦੀਆਂ ਟਹਿਣੀਆਂ ਵਿਚ ਕੋਈ ਹੈ। ਦੇਖਦਾ ਕੀ ਹੈ ਕਿ ਸਾਹਮਣੇ ਸੜਕ ਤੇ ਬਿੱਲੀ ਤੇ ਲੂੰਬੜੀ ਤੁਰੇ ਆਉਂਦੇ ਹਨ, ਉਹੀ ਦੋ ਸਾਥੀ ਜਿਨ੍ਹਾਂ ਨਾਲ ਕਿ ਇਕ ਵਾਰੀ ਸਰਾਂ ਵਿਚ ਉਸ ਨੇ ਖਾਣਾ ਖਾਧਾ ਸੀ।

"ਸੁਣਾ ਭਈ ਯਾਰ ਪਿਨਾਕੀਓ, ਤੂੰ ਏਥੇ ਕਿਵੇਂ?" ਲੂੰਬੜੀ ਨੇ ਗਲਵਕੜੀਆਂ ਪਾਂਦੇ ਆਖਿਆ।

"ਹਾਂ ਯਾਰ, ਤੂੰ ਏਥੇ ਕਿਵੇਂ?" ਬਿੱਲੀ ਨੇ ਦੁਹਰਾਇਆ।

"ਇਹ ਇਕ ਲੰਮੀ ਕਹਾਣੀ ਹੈ। ਅਰਾਮ ਨਾਲ ਸੁਣਾਨ ਵਾਲੀ।" ਕਠਪੁਤਲੇ ਨੇ ਕਿਹਾ। "ਪਰ ਇੰਨਾ ਕੁ ਦਸ ਦੇਂਦਾ ਹਾਂ ਕਿ ਉਸ ਰਾਤ ਜਦ ਤੁਸੀਂ ਮੈਨੂੰ ਸਰਾਂ 'ਚ ਛਡ ਕੇ ਚਲੇ ਗਏ ਸਓ ਰਾਹ ਵਿਚ ਮੈਨੂੰ ਡਾਕੂ ਮਿਲੇ ਸਨ।"

"ਹੈਂ ਡਾਕੂ? ਉਹੋ ਯਾਰ। ਤੇ ਕੀ ਚਾਹੁੰਦੇ ਸਨ ਉਹ ਤੈਥੋਂ ?"

"ਮੈਥੋਂ ਅਸ਼ਰਫ਼ੀਆਂ ਲੁਟਣਾ ਚਾਹੁੰਦੇ ਸਨ।"

"ਬਦਮਾਸ਼।" ਲੂੰਬੜੀ ਨੇ ਕਿਹਾ।

"ਮੁਸ਼ਟੰਡੇ।" ਬਿੱਲੀ ਨੇ ਦੁਹਰਾਇਆ।

"ਪਰ ਮੈਂ ਨੱਸ ਨਿਕਲਿਆ।" ਕਠਪੁਤਲੇ ਨੇ ਗੱਲ ਚਾਲੂ ਰਖਦਿਆਂ ਆਖਿਆ, "ਮੈਂ ਅੱਗੇ ਅੱਗੇ ਤੇ ਉਹ ਪਿੱਛੇ ਪਿੱਛੇ। ਅਖ਼ੀਰ ਉਹਨਾਂ ਮੈਨੂੰ ਫੜ ਲਿਆ ਅਤੇ ਸਾਹਮਣੇ ਇਕ ਕਿੱਕਰ ਦੀ ਟਹਿਣੀ ਨਾਲ ਲਟਕਾ ਦਿੱਤਾ।" ਪਿਨਾਕੀਓ ਨੇ ਸਾਹਮਣੇ ਖੜੀ ਕਿੱਕਰ ਦੇ ਦਰੱਖ਼ਤ ਵਲ ਇਸ਼ਾਰਾ ਕਰਦਿਆਂ ਆਖਿਆ।

"ਇਸ ਨਾਲੋਂ ਭੈੜੀ ਗੱਲ ਹੋਰ ਕੀ ਹੋ ਸਕਦੀ ਹੈ?" ਲੂੰਬੜੀ ਨੇ ਕਿਹਾ, "ਦੁਨੀਆਂ ਕਿੰਨੀ ਭੈੜੀ ਹੈ? ਸਾਡੇ ਵਰਗੇ ਭਲੇ-ਮਾਨਸਾਂ ਨੂੰ ਕਿਥੇ ਥਾਂ।"

ਜਿਸ ਵੇਲੇ ਇਹ ਗੱਲ ਹੋ ਰਹੀ ਸੀ ਪਿਨਾਕੀਓ ਨੇ ਤੱਕਿਆ ਕਿ ਬਿੱਲੀ ਦਾ ਸੱਜਾ ਪੰਜਾ ਕਟਿਆ ਹੋਇਆ ਹੈ। ਇਸ ਕਰਕੇ ਉਹਨੂੰ ਪੁਛਿਆ "ਤੂੰ ਪੰਜੇ ਨੂੰ ਕੀ ਕੀਤਾ?"

ਬਿੱਲੀ ਕੁਝ ਜਵਾਬ ਦੇਣਾ ਚਾਹੁੰਦੀ ਸੀ, ਪਰ ਘਬਰਾ ਜਿਹੀ ਗਈ। ਕੋਲੋਂ ਲੂੰਬੜੀ ਬੋਲ ਉਠੀ, "ਮੇਰਾ ਸਾਥੀ ਕੁਝ ਬਾਹਲਾ ਹੀ ਸ਼ਰਮਾਕਲ ਹੈ। ਇਸ ਲਈ



ਉਹ ਜਵਾਬ ਨਹੀਂ ਦੇ ਸਕਦਾ। ਉਸ ਦੀ ਥਾਂ ਮੈਂ ਦਸਦੀ ਹਾਂ। ਗੱਲ ਇਹ ਹੈ ਕਿ ਇਕ ਦਿਨ ਰਾਹ ਵਿਚ ਸਾਨੂੰ ਇਕ ਬੁੱਢਾ ਭੇੜੀਆ ਮਿਲਿਆ। ਉਹ ਭੁੱਖ ਨਾਲ ਮਰ ਰਿਹਾ ਸੀ। ਉਸ ਮੈਥੋਂ ਕੁਝ ਖਾਣ ਨੂੰ ਮੰਗਿਆ। ਉਸ ਵੇਲੇ ਸਾਡੇ ਪਾਸ ਦੇਣ ਨੂੰ ਕੁਝ ਵੀ ਨਹੀਂ ਸੀ, ਪਰ ਪਤਾ ਏ ਇਸ ਮੇਰੇ ਸਾਥੀ ਨੇ ਕੀ ਕੀਤਾ? ਏਸ ਦਾ ਦਿਲ ਦਰਿਆ ਹੈ। ਇਸ ਨੇ ਝਟ ਦੰਦਾਂ ਨਾਲ ਆਪਣਾ ਪੰਜਾ ਕਟ ਕੇ ਉਸ ਜਾਨਵਰ ਅੱਗੇ ਸੁੱਟ ਦਿੱਤਾ ਤਾਂ ਜੋ ਉਸ ਦੀ ਭੁੱਖ ਲਥ ਜਾਵੇ।" ਇਹ ਕਹਿੰਦਿਆਂ ਹੋਇਆਂ ਲੂੰਬੜੀ ਨੇ ਆਪਣੀ ਅੱਖ 'ਚੋਂ ਇਕ ਹੰਝੂ ਕੇਰ ਦਿੱਤਾ।

ਪਿਨਾਕੀਓ ਨੂੰ ਵੀ ਇਹ ਗੱਲ ਸੁਣ ਕੇ ਤਰਸ ਆ ਗਿਆ। ਬਿੱਲੀ ਦੇ ਨੇੜੇ ਜਾ ਕੇ ਕੰਨ ਵਿਚ ਕਹਿਣ ਲਗਾ, "ਜੇ ਸਾਰੀਆਂ ਬਿੱਲੀਆਂ ਤੇਰੇ ਵਰਗੀਆਂ ਹੋ ਜਾਣ ਤਾਂ ਚੂਹੇ ਕਿੰਨੇ ਭਾਗਾਂ ਵਾਲੇ ਹੋਣ?"

"ਅਛਾ ਫੇਰ ਹੁਣ ਤੂੰ ਏਥੇ ਕੀ ਕਰਦਾ ਪਿਆ ਏਂ?" ਲੂੰਬੜੀ ਨੇ ਕਠਪੁਤਲੇ ਨੂੰ ਪੁਛਿਆ।

"ਆਪਣੇ ਪਿਓ ਦੀ ਉਡੀਕ ਕਰ ਰਿਹਾ ਹਾਂ। ਬਸ, ਉਹ ਆਇਆ ਹੀ ਲਓ।"

"ਤੇ ਤੇਰੀਆਂ ਅਸ਼ਰਫ਼ੀਆਂ ਕਿਥੇ ਹਨ?"

"ਮੇਰੀ ਜੇਬ 'ਚ। ਬਸ ਇਕ ਉਹ ਹੀ ਅਸ਼ਰਫ਼ੀ ਘਟ ਹੈ ਜਿਹੜੀ ਸਰਾਂ ਵਿਚ ਖ਼ਰਚੀ ਸੀ।"

"ਤੂੰ ਸੋਚਿਆ ਵੀ ਏ ਕਿ ਇਹਨਾਂ ਚਾਰ ਅਸ਼ਰਫ਼ੀਆਂ ਦੀਆਂ ਹਜ਼ਾਰ ਦੋ ਹਜ਼ਾਰ ਅਸ਼ਰਫ਼ੀਆਂ ਬਣ ਸਕਦੀਆਂ ਹਨ? ਸਾਡੀ ਗੱਲ ਮੰਨ ਤੇ ਕਰਾਮਾਤੀ ਖੇਤ ਵਿਚ ਜਾ ਕੇ ਇਹਨਾਂ ਨੂੰ ਬੀਜ ਦੇ।"

"ਅੱਜ ਤਾਂ ਜਾਣਾ ਔਖਾ ਏ। ਹੋਰ ਕਿਸੇ ਦਿਹਾੜੇ ਸਹੀ।"

"ਫੇਰ ਕਿਸੇ ਦਿਨ ਵਾਲੀ ਗੱਲ ਕੱਚੀ।" ਲੂੰਬੜੀ ਨੇ ਕਿਹਾ।

"ਕਿਉਂ?"

"ਕਿਉਂਕਿ ਉਹ ਖੇਤ ਇਕ ਅਮੀਰ ਆਦਮੀ ਨੇ ਖ਼ਰੀਦ ਲਿਆ ਹੈ। ਕੱਲ੍ਹ ਮਗਰੋਂ ਕਿਸੇ ਨੂੰ ਵੀ ਉਥੇ ਬੀਜਣ ਦੀ ਆਗਿਆ ਨਹੀਂ ਮਿਲੇਗੀ।"

"ਪਰ....ਏਥੋਂ ਹੈ ਕਿਡੀ ਕੁ ਦੂਰ ਉਹ ਕਰਾਮਾਤੀ ਖੇਤ?"

"ਮਸਾਂ ਦੋ ਕੁ ਮੀਲ। ਫੇਰ ਕੀ ਸਲਾਹ ਏ? ਚਲੇਂਗਾ ਨਾ ਸਾਡੇ ਨਾਲ? ਘੰਟੇ ਦੇ ਅੰਦਰ ਅੰਦਰ ਜਾ ਅਪੜਾਂਗੇ। ਜਾਂਦੇ ਹੀ ਅਸ਼ਰਫ਼ੀਆਂ ਬੀਜ ਦਈਂ। ਫੇਰ ਕੁਝ ਮਿੰਟਾਂ ਮਗਰੋਂ ਹੀ ਭਾਵੇਂ ਦੋ ਹਜ਼ਾਰ ਅਸ਼ਰਫ਼ੀਆਂ ਚੁਗ ਲਈਂ ਅਤੇ ਸ਼ਾਮ ਤਾਈਂ

ਜੇਬਾਂ ਭਰ ਕੇ ਮੁੜ ਆਈਂ। ਫੇਰ, ਹੈ ਨਾ ਮਰਜ਼ੀ?"

ਪਹਿਲਾਂ ਤਾਂ ਪਿਨਾਕੀਓ ਕੁਝ ਜੱਕੋ ਤੱਕੋ 'ਚ ਪੈ ਗਿਆ। ਉਹਨੂੰ ਫ਼ਾਤਾ ਪਰੀ, ਆਪਣੇ ਬੁੱਢੇ ਬਾਪ ਅਤੇ ਝੀਂਗਰ ਦੀ ਯਾਦ ਆ ਰਹੀ ਸੀ। ਪਰ ਅਖ਼ੀਰ ਕੀਤਾ ਉਸ ਨੇ ਉਹੀ ਕੁਝ ਜੋ ਬੇਸਮਝ ਮੁੰਡੇ ਕਰਿਆ ਕਰਦੇ ਹਨ। ਸਿਰ ਹਿਲਾ ਕੇ ਬਿੱਲੀ ਤੇ ਲੂੰਬੜੀ ਨੂੰ ਆਖ ਦਿੱਤਾ; 'ਲਓ ਭਈ, ਮੈਂ ਤਿਆਰ ਹਾਂ, ਤੁਹਾਡੇ ਨਾਲ ਜਾਣ ਨੂੰ।"

ਇਹ ਕਹਿੰਦੇ ਸਾਰ ਸਾਰੇ 'ਕੱਠੇ ਤੁਰ ਪਏ।

ਤੁਰਦੇ ਤੁਰਦੇ ਸੂਰਜ ਸਿਰ ਤੇ ਆਇਆ। ਉਹ ਇਕ ਸ਼ਹਿਰ ਅਪੜ ਗਏ। ਸ਼ਹਿਰ ਦਾ ਨਾਂ ਵਜਦਾ ਸੀ "ਮੂਰਖ-ਨਗਰੀ।" ਸ਼ਹਿਰ 'ਚ ਵੜਦੇ ਸਾਰ ਹੀ ਪਿਨਾਕੀਓ ਨੇ ਦੇਖਿਆ ਕਿ ਸੜਕਾਂ ਤੇ ਖੁਰਕ-ਖਾਧੇ ਅਤੇ ਭੁੱਖ ਦੇ ਮਾਰੇ ਹੋਏ ਕੁੱਤੇ ਘੁੰਮ ਰਹੇ ਹਨ। ਮੁੰਨੀਆਂ ਹੋਈਆਂ ਭੇਡਾਂ ਠੰਡ ਨਾਲ ਠੁਰ ਠੁਰ ਕਰ ਰਹੀਆਂ ਸਨ। ਕੁੱਕੜਾਂ ਦੀਆਂ ਕਲਗੀਆਂ ਝੜ ਚੁਕੀਆਂ ਸਨ ਅਤੇ ਉਹ ਮੱਕੀ ਦੇ ਦਾਣਿਆਂ ਮਗਰ ਨੱਸੀ ਫਿਰਦੇ ਸਨ। ਤਿਤਲੀਆਂ ਦੇ ਰੰਗ ਬਰੰਗੇ ਖੰਭ ਭੁਰ ਚੁੱਕੇ ਸਨ ਤੇ ਉਹ ਉੱਡ ਨਹੀਂ ਸਨ ਸਕਦੀਆਂ। ਮੋਰਾਂ ਦੀਆਂ ਪੂੰਛਾਂ ਲਹਿ ਚੁਕੀਆਂ ਸਨ ਤੇ ਉਹ ਸ਼ਰਮ ਨਾਲ ਮੂੰਹ ਲੁਕਾਂਦੇ ਫਿਰਦੇ ਸਨ। ਤਿੱਤਰ ਜਿਨ੍ਹਾਂ ਦੇ ਸੋਨੇ ਚਾਂਦੀ ਦੀ ਭਾਹ ਮਾਰਦੇ ਖੰਭ ਹਮੇਸ਼ਾ ਲਈ ਡਿਗ ਚੁੱਕੇ ਸਨ, ਉਦਾਸ ਉਦਾਸ ਨਜ਼ਰ ਆਉਂਦੇ ਸਨ।

ਇਸ ਭੀੜ ਦੇ ਵਿਚ ਕਦੀ ਕਦੀ ਕੋਈ ਰਈਸਾਂ ਦੀ ਬੱਘੀ ਲੰਘ ਜਾਂਦੀ ਜਿਸ ਵਿਚ ਕਿ ਕਦੀ ਕੋਈ ਲੂੰਬੜੀ ਬੈਠੀ ਹੁੰਦੀ ਤੇ ਕਦੀ ਚਾਲਾਕ ਤੋਤਾ ਤੇ ਕਦੀ ਸ਼ਿਕਾਰੀ ਪੰਛੀ ਜਿਵੇਂ ਬਾਜ਼ ਜਾਂ ਗਿਧ।

"ਕਰਾਮਾਤੀ ਖੇਤ ਕਿਥੇ ਹੋਇਆ?" ਪਿਨਾਕੀਓ ਨੇ ਪੁਛਿਆ।

"ਬਸ ਕੇਵਲ ਦੋ ਕ ਕਰਮਾਂ ਤੇ।"

ਏਨਾਂ ਕਹਿਣ ਦੀ ਦੇਰ ਸੀ ਕਿ ਉਹ ਸ਼ਹਿਰ ਵਿੱਚੋਂ ਲੰਘਦੇ ਹੋਏ, ਚੌਗਿਰਦੇ ਤੋਂ ਬਾਹਰ, ਇਕ ਖੇਤ ਵਿਚ ਆ ਕੇ ਰੁਕ ਗਏ। ਦੇਖਣ ਨੂੰ ਉਹ ਖੇਤ ਆਮ ਖੇਤਾਂ ਵਰਗਾ ਸੀ।

"ਲਓ ਜੀ, ਆ ਪੁਜੇ ਹਾਂ।" ਲੂੰਬੜੀ ਨੇ ਕਠਪੁਤਲੇ ਨੂੰ ਕਿਹਾ। ਹੁਣ ਜ਼ਮੀਨ ਤੇ ਬੈਠ ਕੇ ਹੱਥਾਂ ਨਾਲ ਨਿੱਕੀ ਜਿਹੀ ਮੋਰੀ ਕਰ ਕੇ ਉਹਦੇ ਵਿਚ ਅਸ਼ਰਫ਼ੀਆਂ ਧਰ ਦੇ।

ਪਿਨਾਕੀਓ ਨੇ ਇੰਜ ਹੀ ਕੀਤਾ। ਇਕ ਛੋਟਾ ਜਿਹਾ ਟੋਇਆ ਪੁਟਿਆ



ਤੇ ਜਿਹੜੀਆਂ ਚਾਰ ਅਸ਼ਰਫ਼ੀਆਂ ਉਹਦੇ ਪਾਸ ਰਹਿ ਗਈਆਂ ਸਨ ਉਸ ਵਿਚ ਧਰ ਦਿੱਤੀਆਂ। ਫੇਰ ਉਤੇ ਮਿੱਟੀ ਪਾ ਕੇ ਟੋਏ ਨੂੰ ਭਰ ਦਿੱਤਾ।

"ਹੁਣ, ਨਾਲ ਦੇ ਛਪੜ ਤੋਂ ਥੋੜਾ ਜਿੰਨਾਂ ਪਾਣੀ ਲਿਆ ਕੇ ਜ਼ਮੀਨ ਉਤੇ ਤਰੌਂਕ ਦੇ।"

ਪਿਨਾਕੀਓ ਛਪੜ ਵਲ ਗਿਆ। ਪਰ ਕਿਉਂਕਿ ਖਿਚਣ ਨੂੰ ਕੋਈ ਡੋਲ ਨਹੀਂ ਸੀ, ਉਹਨੇ ਪੈਰੀਂ ਜੁੱਤੀ ਲਾਹ ਕੇ ਪਾਣੀ ਨਾਲ ਭਰ ਲਈ। ਫੇਰ ਆ ਕੇ ਟੋਏ ਤੇ ਛਿੜਕਾ ਕਰ ਦਿੱਤਾ। ਅਖ਼ੀਰ ਪੁਛਣ ਲੱਗਾ-"ਹੋਰ ਕੀ ਕਰਾਂ?"

"ਹੋਰ ਕੁਝ ਕਰਨ ਦੀ ਲੋੜ ਨਹੀਂ।" ਲੂੰਬੜੀ ਨੇ ਜਵਾਬ ਦਿੱਤਾ। "ਹੁਣ ਬਸ ਤੂੰ ਜਾ। ਵੀਹ ਕੁ ਮਿੰਟਾਂ ਪਿਛੋਂ ਫੇਰ ਆਈਂ। ਤੈਨੂੰ ਇੱਥੇ ਇਕ ਦਰੱਖ਼ਤ ਉਗਿਆ ਮਿਲੇਗਾ ਜਿਹਦੀਆਂ ਸਾਰੀਆਂ ਟਹਿਣੀਆਂ ਅਸ਼ਰਫ਼ੀਆਂ ਨਾਲ ਭਰੀਆਂ ਹੋਣਗੀਆਂ।"

ਵਿਚਾਰਾ ਕਠਪੁਤਲਾ ਖ਼ੁਸ਼ੀ ਦੇ ਮਾਰੇ ਫੁਲਿਆ ਨਹੀਂ ਸੀ ਸਮਾਂਦਾ। ਵਾਰ ਵਾਰ ਲੂੰਬੜੀ ਤੇ ਬਿੱਲੀ ਨੂੰ ਧੰਨਵਾਦ ਦੇ ਰਿਹਾ ਸੀ। ਅਤੇ ਇਨਾਮ ਦੇਣ ਦਾ ਵੀ ਬਚਨ ਦੇ ਰਿਹਾ ਸੀ।

"ਅਨਾਮ ਸ਼ਨਾਮ ਸਾਨੂੰ ਨਹੀਂ ਚਾਹੀਦਾ।" ਦੋਨੋਂ ਧੋਖੇਬਾਜ਼ ਆਖਣ ਲਗੇ। "ਬਸ ਸਾਡਾ ਤਾਂ ਫ਼ਰਜ਼ ਸੀ ਤੈਨੂੰ ਸੁਖੱਲੇ ਤਰੀਕੇ ਨਾਲ ਅਮੀਰ ਬਣਾਣ ਦਾ। ਸੋ ਅਸੀਂ ਖ਼ੁਸ਼ ਹਾਂ।"

ਇਹ ਕਹਿ ਕੇ ਉਹਨਾਂ ਨੇ ਪਿਨਾਕੀਓ ਨੂੰ ਨਮਸਤੇ ਕਹੀ ਅਤੇ ਬਹੁਤ ਬਹੁਤ ਧਨ ਪ੍ਰਾਪਤੀ ਦੀਆਂ ਅਸੀਸਾਂ ਦੇਂਦੇ ਹੋਏ ਨੌਂ ਦੋ ਯਾਰਾਂ ਹੋ ਗਏ।





# 19

ਕਠਪੁਤਲਾ ਸ਼ਹਿਰ ਪੁਜ ਕੇ ਮਿੰਟ ਮਿੰਟ ਗਿਣਨ ਲੱਗਾ। ਜਦ ਉਸ ਨੂੰ ਜਾਪਿਆ ਕਿ ਘੰਟਾ ਕੁ ਬੀਤ ਚੁੱਕਾ ਹੈ, ਤਾਂ ਉਸ ਨੇ ਕਰਾਮਾਤੀ ਖੇਤ ਦਾ ਰਸਤਾ ਫੜਿਆ।

ਉਹ ਕਾਹਲੀ ਕਾਹਲੀ ਤੁਰਿਆ ਜਾ ਰਿਹਾ ਸੀ। ਉਸ ਦਾ ਦਿਲ ਜ਼ੋਰ ਜ਼ੋਰ ਦੀ ਧੜਕ ਰਿਹਾ ਸੀ। ਤੁਰੇ ਤੁਰੇ ਜਾਂਦੇ ਪਿਨਾਕੀਓ ਮਨ ਵਿਚ ਕਹਿ ਰਿਹਾ ਸੀ:

“ਜੇ ਕਿਤੇ ਹਜ਼ਾਰ ਅਸ਼ਰਫ਼ੀਆਂ ਦੀ ਥਾਂ, ਟਾਹਣੀਆਂ ਤੇ ਦੋ ਹਜ਼ਾਰ ਲਗੀਆਂ ਮਿਲ ਜਾਣ?.....ਤੇ ਜੇ ਦੋ ਹਜ਼ਾਰ ਦੀ ਥਾਂ ਪੰਜ ਹਜ਼ਾਰ ਪੰਜ ਹਜ਼ਾਰ ਦੀ ਥਾਂ ਪੰਜ ਲੱਖ ਹੋ ਜਾਣ ਤੇ....ਆਹ! ਕਿੰਨਾਂ ਅਮੀਰ ਬਣ ਜਾਵਾਂਗਾ। ਇਕ ਬੜਾ ਭਾਰੀ ਮਹੱਲ ਬਣਵਾਵਾਂਗਾ। ਉਸ ਵਿਚ ਹਜ਼ਾਰਾਂ ਅਸਤਬਲ ਹੋਣਗੇ। ਅਸਤਬਲਾਂ ਵਿਚ ਹਜ਼ਾਰਾਂ ਲਕੜੀ ਦੇ ਘੋੜੇ। ਮੇਰੇ ਸੈਰ ਸਪਾਟੇ ਲਈ। ਇਕ ਵਡਾ ਕਮਰਾ ਹੋਵੇਗਾ। ਉਸ ਵਿਚ ਸਬਜ਼ੀਆਂ ਤੇ ਫਲਾਂ ਦੇ ਢੇਰ ਲੱਗੇ ਹੋਣਗੇ। ਇਕ ਕੋਠੀ ਭਰੀ ਹੋਵੇਗੀ ਸ਼ੱਕਰ ਦੀ, ਬਾਦਾਮ, ਅਖ਼ਰੋਟਾਂ ਦੀ, ਅਤੇ ਲਡੂਆਂ ਦੀ।”

ਖ਼ਿਆਲੀ ਪਲਾਓ ਪਕਾਂਦਾ ਤੇ ਹਵਾ ਵਿਚ ਘੋੜੇ ਦੁੜਾਂਦਾ ਉਹ ਕਰਾਮਾਤੀ ਖੇਤ ਤੇ ਆ ਪੁਜਿਆ। ਲੱਗਾ ਤੱਕਣ ਕਿ ਕਿਤੇ ਅਸ਼ਰਫ਼ੀਆਂ ਨਾਲ ਲੱਦਿਆ ਹੋਇਆ ਕੋਈ ਰੁੱਖ ਨਜ਼ਰੀਂ ਪਵੇ। ਪਰ ਕਿਥੇ। ਹੋਰ ਅਗੇ ਵਧਿਆ। ਫੇਰ ਵੀ ਕੁਝ ਨਾ ਨਜ਼ਰ ਆਇਅ । ਅਖ਼ੀਰ ਖੇਤ ਵਿਚ ਵੜ ਗਿਆ। ਉਸੇ ਥਾਂ ਤੇ ਪਹੁੰਚਿਆ ਜਿਥੇ ਉਸ ਟੋਇਆ ਪੁਟਿਆ ਹੋਇਆ ਸੀ ਅਤੇ ਅਸ਼ਰਫ਼ੀਆਂ ਦਬੀਆਂ ਸਨ। ਉਸ ਥਾਂ ਤੇ ਵੀ ਕੁਝ ਨਹੀਂ। ਹੁਣ ਸੋਚੀਂ ਪੈ ਗਿਆ। ਸ਼ਰਮ ਲਾਜ ਇਕ ਪਾਸੇ ਧਰ ਮੱਥਾ ਠੋਕਣ ਲਗਾ, ਜਿਵੇਂ ਕਹਿੰਦਾ ਹੋਵੇ “ਹਾਏ ਫੁਟ ਗਈ ਤਕਦੀਰ।”

ਇਸ ਵੇਲੇ ਉਸ ਦੇ ਕੰਨਾਂ ਵਿਚ ਕਿਸੇ ਦੇ ਹੱਸਣ ਦੀ ਆਵਾਜ਼ ਆਈ। ਉਤਾਂਹ ਸਿਰ ਚੁਕ ਕੇ ਦੇਖਿਆ ਕਿ ਦਰੱਖ਼ਤ ਉਤੇ ਇਕ ਮੋਟਾ ਸਾਰਾ ਤੋਤਾ ਆਪਣੇ ਬਚੇ ਰਹੇ ਪਰਾਂ ਨੂੰ ਖੋਹ ਖੋਹ ਸੁਟੀ ਜਾ ਰਿਹਾ ਸੀ।

“ਹੱਸਦਾ ਕਿਉਂ ਏਂ?” ਪਿਨਾਕੀਓ ਨੇ ਖਰ੍ਹਵੀ ਆਵਾਜ਼ ’ਚ ਪੁੱਛਿਆ।

“ਕਿਉਂਕਿ ਪਰ ਝਾੜਦਿਆਂ ਹੋਇਆਂ ਮੇਰੇ ਗੁਦਗਦੀ ਹੋਈ ਸੀ।”

ਕਠਪੁਤਲਾ ਸੁਣੀ ਅਣਸੁਣੀ ਕਰਕੇ ਛਪੜ ਵਲ ਤੁਰ ਪਿਆ। ਤੇ ਉਥੋਂ

ਜੁੱਤੀ ਵਿਚ ਪਾਣੀ ਭਰ ਕੇ ਫਿਰ ਨਵੇਂ ਸਿਰਿਓਂ ਉਸ ਟੋਏ ਨੂੰ ਸਿੰਜਣ ਲੱਗ ਪਿਆ ਜਿਸ ਵਿਚ ਕਿ ਉਹਨੇ ਅਸ਼ਰਫੀਆਂ ਬੀਜੀਆਂ ਸਨ।

ਇਕ ਹੋਰ ਹਾਸਾ ਸੁਣਾਈ ਦਿੱਤਾ, ਅੱਗੇ ਨਾਲੋਂ ਵੀ ਵਧ ਤਾਹਨੇ ਭਰਿਆ।

"ਅੱਛਾ ਸਮਝ ਆਈ ਕੋਈ ਬਦਤਮੀਜ਼ ਤੋਤਾ ਏ। ਪਰ ਤੋਤਿਆ ਤੈਨੂੰ ਹਾਸਾ ਕਿਹੜੀ ਗੱਲ ਦਾ ਆ ਰਿਹਾ ਏ?"

"ਮੈਨੂੰ ਉਹਨਾਂ ਉਲੂਆਂ ਤੇ ਹਾਸਾ ਆ ਰਿਹਾ ਏ ਜਿਹੜੇ ਹਰ ਝੂਠੀ ਗੱਲ ਮੰਨ ਕੇ ਬੈਠ ਜਾਂਦੇ ਨੇ ਅਤੇ ਆਪਣੇ ਨਾਲੋਂ ਵੱਧ ਚਲਾਕਾਂ ਦੇ ਧੋਖੇ ਵਿਚ ਆ ਜਾਂਦੇ ਨੇ।

"ਸ਼ਾਇਦ ਮੇਰੀ ਗੱਲ ਕਰ ਰਿਹਾ ਏਂ ਤੂੰ?"

"ਹਾਂ, ਮੈਂ ਤੇਰੀ ਹੀ ਗੱਲ ਕਰ ਰਿਹਾ ਹਾਂ। ਉਸ ਭੋਲੇ ਪਿਨਾਕੀਓ ਦੀ, ਜਿਹੜਾ ਇਹ ਸਮਝਦਾ ਏ ਕਿ ਰੁਪਏ ਉਗਾਏ ਜਾ ਸਕਦੇ ਨੇ ਜਿਵੇਂ ਮਟਰ ਆਲੂ। ਮੈਂ ਵੀ ਕਿਸੇ ਸਮੇਂ ਇੰਜ ਹੀ ਸੋਚਦਾ ਸੀ ਤੇ ਅੱਜ ਉਹਦੀ ਸਜ਼ਾ ਭੁਗਤ ਰਿਹਾ ਹਾਂ। ਅਫ਼ਸੋਸ ਹੈ ਮੈਨੂੰ ਹੁਣ ਪਤਾ ਲਗਾ, ਕਾਫ਼ੀ ਦੇਰ ਮਗਰੋਂ, ਕਿ ਪੈਸਾ ਕਮਾਣ ਲਈ ਦਸਾਂ ਨਹੁੰਆਂ ਦੀ ਕਿਰਤ ਲੋੜੀਂਦੀ ਹੈ ਅਤੇ ਦਿਮਾਗ਼ ਵੀ।"

"ਮੇਰੇ ਪਲੇ ਨਹੀਂ ਪਈ ਤੇਰੀ ਗੱਲ।" ਕਠਪੁਤਲੇ ਨੇ ਕਿਹਾ।

"ਕੋਈ ਗੱਲ ਨਹੀਂ। ਮੈਂ ਹੋਰ ਚੰਗੀ ਤਰ੍ਹਾਂ ਸਮਝਾਣ ਦਾ ਜਤਨ ਕਰਦਾ ਹਾਂ", ਤੋਤੇ ਨੇ ਕਿਹਾ। "ਚੰਗਾ ਫਿਰ ਸੁਣ। ਜਦ ਤੂੰ ਸ਼ਹਿਰ ਗਿਆ ਹੋਇਆ ਸੀ ਬਿੱਲੀ ਅਤੇ ਲੂੰਬੜੀ ਤੇਰੇ ਮਗਰੋਂ ਇਸ ਖੇਤ ਵਿਚ ਆਏ ਅਤੇ ਮਿੱਟੀ ਪੁੱਟ ਕੇ ਅਸ਼ਰਫ਼ੀਆਂ ਕੱਢ ਕੇ ਲੈ ਗਏ। ਹੁਣ ਉਹਨਾਂ ਨੂੰ ਕੋਈ ਮਾਈ ਦਾ ਲਾਲ ਹੀ ਫੜ ਸਕੇਗਾ।"

ਪਿਨਾਕੀਓ ਦਾ ਮੂੰਹ ਖੁੱਲ੍ਹੇ ਦਾ ਖੁੱਲ੍ਹਾ ਰਹਿ ਗਿਆ। ਤੋਤੇ ਦੀ ਗੱਲ ਨਾ ਸੁਣਦਿਆਂ ਹੋਇਆਂ ਉਹਨੇ ਹੱਥਾਂ ਅਤੇ ਉਂਗਲੀਆਂ ਨਾਲ ਮਿੱਟੀ ਪੁਟਣੀ ਸ਼ੁਰੂ ਕਰ ਦਿਤੀ, ਉਸ ਟੋਏ ਦੀ ਜਿਸ ਨੂੰ ਉਹਨੇ ਪਾਣੀ ਨਾਲ ਸਿੰਜਿਆ ਸੀ। ਪੁੱਟਦੇ ਪੁੱਟਦੇ, ਇੰਨਾ ਡੂੰਘਾ ਪੁੱਟ ਘਤਿਆ ਜੀਹਦੇ 'ਚ ਤੂੜੀ ਦੀ ਪੰਡ ਦੀ ਪੰਡ ਸਿਧੀ ਜਾ ਧਸੇ। ਪਰ ਅਸ਼ਰਫ਼ੀਆਂ ਨਾ ਲਭਣੀਆਂ ਸਨ ਤੇ ਨਾ ਲੱਭੀਆਂ।

ਅਖ਼ੀਰ ਜਦ ਚਾਰੇ ਬੰਨਿਓ ਉਹਨੂੰ ਕੁਝ ਬਣਦਾ ਨਜ਼ਰ ਨਾ ਆਇਆ ਉਹ ਸ਼ਹਿਰ ਵਲ ਨੱਸ ਤੁਰਿਆ ਤਾਂ ਜੋ ਕਚਹਿਰੀ ਜਾ ਕੇ ਦੋਹਾਂ ਲੁਟੇਰਿਆਂ ਦੇ ਵਿਰੁਧ ਮੁਕੱਦਮਾ ਕਰੇ।

ਕਚਹਿਰੀ ਦਾ ਜੱਜ ਇਕ ਗੁਰੀਲਾ ਨਸਲ ਦਾ ਬਾਂਦਰ ਸੀ। ਬੜਾ ਬੁੱਢਾ ਸੀ। ਚਿੱਟੀ ਦਾਹੜੀ ਸੀ। ਅੱਖਾਂ ਤੇ ਸਦਾ ਬਿਨਾਂ ਸ਼ੀਸ਼ਿਓਂ ਖੋਪੇ ਚੜ੍ਹਾਈ ਰੱਖਦਾ ਸੀ। ਇਹਨਾਂ ਕਾਰਨਾਂ ਕਰਕੇ ਸ਼ਹਿਰ ਵਿਚ ਉਹਦਾ ਕਾਫ਼ੀ ਆਦਰ ਸੀ। ਐਨਕ



ਏਸ ਕਰਕੇ ਲਾਂਦਾ ਸੀ ਕਿਉਂਕਿ ਕਿੰਨੇ ਚਿਰ ਤੋਂ ਉਹਦੀਆਂ ਅੱਖਾਂ ਦੁਖਣੀਆਂ ਆਈਆਂ ਹੋਈਆਂ ਸਨ। ਪਿਨਾਕੀਓ ਜੱਜ ਮੋਹਰੇ ਜਾ ਹਾਜ਼ਰ ਹੋਇਆ। ਪਹਿਲਾਂ ਇਸ਼ਾਰਿਆਂ ਨਾਲ ਫੇਰ ਜ਼ਬਾਨੀ, ਸਾਰਾ ਕੁਝ ਸਮਝਾਣ ਲੱਗਾ ਕਿ ਕਿਵੇਂ ਉਸ ਨਾਲ ਧੋਖਾ ਹੋਇਆ ਏ। ਧੋਖੇਬਾਜ਼ਾਂ ਦਾ ਨਾਂ, ਪਿਓ ਦਾ ਨਾਂ ਅਤੇ ਸ਼ਕਲ ਸੂਰਤ ਦੱਸੀ। ਅਤੇ ਅਖੀਰ ਨਿਆਂ ਦੀ ਮੰਗ ਕੀਤੀ ।

ਜੱਜ ਨੇ ਬੜੇ ਧੀਰਜ ਨਾਲ ਸਭ ਕੁਝ ਸੁਣਿਆਂ। ਪਿਨਾਕੀਓ ਦੇ ਬਿਆਨ ਵੱਲ ਪੂਰਾ ਧਿਆਨ ਦਿੱਤਾ। ਜਦ ਕਠਪੁਤਲੀ ਸਭ ਕੁਝ ਕਹਿ ਚੁੱਕਾ, ਜੱਜ ਨੇ ਬਾਂਹ ਲੰਬੀ ਕਰਕੇ ਘੰਟੀ ਵਜਾਈ।

ਘੰਟੀ ਸੁਣਦਿਆਂ ਹੀ ਦੋ ਕੁੱਤੇ ਆ ਧਮਕੇ। ਉਹ ਕੁੱਤੇ ਕਚਹਿਰੀ ਦੇ ਦਰੋਗੇ ਸਨ।

ਜੱਜ ਨੇ ਪਿਨਾਕੀਓ ਵਲ ਇਸ਼ਾਰਾ ਕਰਦਿਆਂ ਹੋਇਆਂ ਉਹਨਾਂ ਨੂੰ ਕਿਹਾ, "ਇਸ ਗ਼ਰੀਬ ਦੀਆਂ ਚਾਰ ਅਸ਼ਰਫ਼ੀਆਂ ਲੁਟੀਆਂ ਗਈਆਂ ਹਨ। ਇਸ ਕਰਕੇ ਇਹਨੂੰ ਗਲੋਂ ਨਪ ਕੇ ਜੇਲ੍ਹ ਜਾ ਸਿੱਟੋ।"

ਇਹ ਸਜ਼ਾ ਸੁਣ ਕੇ ਕਠਪੁਤਲਾ ਹੱਕਾ ਬੱਕਾ ਰਹਿ ਗਿਆ ਅਤੇ ਲਗਾ ਰੋਣ ਪਿੱਟਣ। ਪਰ ਦਰੋਗਿਆਂ ਨੇ ਉਸ ਦਾ ਮੂੰਹ ਬੰਦ ਕਰ ਦਿੱਤਾ ਅਤੇ ਫੜ ਕੇ ਨ੍ਹੇਰ-ਕੋਠੜੀ ਵਿਚ ਜਾ ਸੁੱਟਿਆ। ਪਿਨਾਕੀਓ ਨੂੰ ਚਾਰ ਮਹੀਨੇ ਜੇਲ੍ਹ ਵਿਚ ਰਹਿਣਾ ਪਿਆ, ਚਾਰ ਮਹੀਨੇ ਜਿਹੜੇ ਚੌਹਾਂ ਸਾਲਾਂ ਦੇ ਬਰੋਬਰ ਜਾਪੇ। ਜੇਲ੍ਹ ਤਾਂ ਉਸ ਨੂੰ ਹੋਰ ਵੀ ਕਟਣੀ ਪੈਂਦੀ ਜੇ ਕਿਤੇ ਚੰਗੇ ਭਾਗੀ ਇਕ ਘਟਨਾਂ ਨਾ ਵਾਪਰਦੀ। ਉਹ ਘਟਨਾ ਇਹ ਸੀ ਕਿ ਸ਼ਹਿਰ ਦੇ ਗੱਭਰੂ ਰਾਜੇ ਨੂੰ ਆਪਣੇ ਵੈਰੀਆਂ ਤੇ ਜਿੱਤ ਹੋਈ, ਅਤੇ ਉਹਨੇ ਹੁਕਮ ਦਿੱਤਾ ਕਿ ਇਸ ਵੱਡੀ ਜਿੱਤ ਦੀ ਖ਼ੁਸ਼ੀ ਵਿਚ ਸ਼ਹਿਰ ਵਿਚ ਖ਼ੁਸ਼ੀਆਂ ਮਨਾਈਆਂ ਜਾਣ, ਜਲਸੇ ਕੀਤੇ ਜਾਣ ਰੌਸ਼ਨੀਆਂ ਹੋਣ, ਘੋੜ ਦੌੜਾਂ ਅਤੇ ਘੋਲ ਹੋਣ ਅਤੇ ਕੈਦੀ ਛੱਡੇ ਜਾਣ।

"ਜੇਕਰ ਬਾਕੀ ਕੈਦੀ ਛੱਡੇ ਜਾ ਰਹੇ ਹਨ ਤਾਂ ਮੈਨੂੰ ਵੀ ਰਿਹਾ ਕੀਤਾ ਜਾਣਾ ਚਾਹੀਦਾ ਹੈ।" ਪਿਨਾਕੀਓ ਨੇ ਜੇਲਰ ਅੱਗੇ ਬੇਨਤੀ ਕੀਤੀ। "ਤੈਨੂੰ ਬਿਲਕੁਲ ਨਹੀਂ।" ਜੇਲਰ ਨੇ ਕਿਹਾ। "ਤੇਰਾ ਹਾਲੇ ਨੰਬਰ ਨਹੀਂ ਆਇਆ।"

ਖਿਮਾ ਕਰਨੀ ਜੀ, ਮੈਂ ਵੀ ਤਾਂ ਇਕ ਡਾਕੂ ਆਂ।" ਪਿਨਾਕੀਓ ਨੇ ਉੱਤਰ ਦਿੱਤਾ।

"ਤਾਂ ਫੇਰ ਠੀਕ ਹੈ।" ਜੇਲਰ ਨੇ ਆਖਿਆ। ਇਹ ਕਹਿ ਕੇ ਉਹਨੇ ਆਪਣੀ ਟੋਪੀ ਉਤਾਰੀ ਤੇ ਬੜੇ ਆਦਰ ਨਾਲ ਸਲਾਮ ਕਰਦੇ ਹੋਏ ਜੇਲ ਦਾ ਦਰਵਾਜ਼ਾ ਖੋਲ੍ਹ ਦਿੱਤਾ ਪਿਨਾਕੀਓ ਜੇਲੋਂ ਨਿਕਲ ਤੁਰਿਆ।





## 20

ਪਿਨਾਕੀਓ ਜਦੋਂ ਜੇਲ੍ਹ ਤੋਂ ਛੁਟਿਆ ਉਸ ਦੀ ਖ਼ੁਸ਼ੀ ਦਾ ਕੋਈ ਅੰਤ ਨਹੀਂ ਸੀ। ਬਿਨਾਂ ਕਿਸੇ ਖ਼ਾਸ ਸੋਚ ਵਿਚਾਰ ਦੇ ਸ਼ਹਿਰੋਂ ਬਾਹਰ ਫ਼ਾਤਾ ਪੁਰੀ ਦੇ ਘਰ ਵਲ ਨਸ ਤੁਰਿਆ ਤਾਂ ਜੋ ਹਨੇਰਾ ਹੋਣ ਤੋਂ ਪਹਿਲਾਂ ਉਥੇ ਅਪੜ ਸਕੇ।

ਬਰਸਾਤ ਦੇ ਦਿਨ ਸਨ। ਝੜੀ ਲੱਗੀ ਹੋਈ ਸੀ। ਰਸਤੇ ਵਿਚ ਗੋਡੇ ਗੋਡੇ ਚਿੱਕੜ ਸੀ ਪਰ ਕਠਪੁਤਲੇ ਨੇ ਇਹਦੀ ਕੋਈ ਪ੍ਰਵਾਹ ਨਾ ਕੀਤੀ। ਉਸ ਨੂੰ ਤਾਂ ਆਪਣੇ ਬਾਪੂ ਅਤੇ ਨੀਲੇ ਵਾਲਾਂ ਵਾਲੀ ਛੋਟੀ ਭੈਣ ਫ਼ਾਤਾ ਦੀ ਯਾਦ ਸਤਾ ਰਹੀ ਸੀ। ਉਹਨਾਂ ਨਾਲ ਮੁੜ ਮਿਲਣ ਦੀ ਤਾਂਘ ਸੀ। ਸ਼ਿਕਾਰੀ ਕੁੱਤੇ ਵਾਂਗ ਛਾਲਾਂ ਮਾਰੀ ਜਾ ਰਿਹਾ ਸੀ। ਚਿੱਕੜ ਦੇ ਛਿੱਟੇ ਉਹਦੀ ਟੋਪੀ ਤਾਈਂ ਪੁਜ ਰਹੇ ਸਨ ਅਤੇ ਮਨ ਹੀ ਮਨ ਵਿਚ ਉਹ ਕਹਿ ਰਿਹਾ ਸੀ :

"ਮੈਨੂੰ ਕਿੰਨੀਆਂ ਕਠਨਾਈਆਂ 'ਚੋਂ ਲੰਘਣਾ ਪਿਆ ਹੈ। ਮੈਂ ਲਾਇਕ ਵੀ ਤੇ ਏਸੇ ਦੇ ਸਾਂ। ਸਦਾ ਹੂੜ੍ਹ ਮੱਤ ਕਰਨ ਵਾਲਾ ਜੁ ਹੋਇਆ। ਸਦਾ ਆਪਣੀ ਕਰਨੀ ਚਾਹੁਨਾਂ ਹਾਂ। ਕਦੀ ਆਪਣੇ ਹਿਤੈਸ਼ੀਆਂ ਅਤੇ ਸਮਝਦਾਰਾਂ ਦੀ ਗੱਲ ਤੇ ਧਿਆਨ ਨਹੀਂ ਦਿੱਤਾ। ਪਰ ਅੱਜ ਤੋਂ ਮੈਂ ਜੀਵਨ ਦਾ ਇਕ ਨਵਾਂ ਵਰਕਾ ਪਰਤਦਾ ਹਾਂ। ਚੰਗਾ ਤੇ ਆਗਿਆਕਾਰੀ ਬੱਚਾ ਬਣਨ ਦੀ ਸਹੁੰ ਖਾਂਦਾ ਹਾਂ। ਮੈਨੂੰ ਇਹ ਚੰਗੀ ਤਰ੍ਹਾਂ ਗਿਆਨ ਹੋ ਗਿਆ ਹੈ ਕਿ ਉਹ ਲੜਕੇ ਜਿਹੜੇ ਕਿਸੇ ਦਾ ਆਖਾ ਨਹੀਂ ਮੰਨਦੇ ਕਦੀ ਵੀ ਆਪਣੇ ਮਨੋਰਥ ਵਿਚ ਸਫਲ ਨਹੀਂ ਹੁੰਦੇ । ਤੇ ਹਾਂ......ਮੇਰਾ ਬਾਪੂ ਕਿੰਨੀਂ ਦੇਰ ਤੋਂ ਮੇਰੀ ਉਡੀਕ ਕਰ ਰਿਹਾ ਹੋਵੇਗਾ? ਸ਼ਾਇਦ ਉਹ ਮੈਨੂੰ ਫ਼ਾਤਾ ਦੇ ਘਰ ਮਿਲੇ? ਏਨਾਂ ਚਿਰ ਉਹ ਵਿਚਾਰਾ ਮੈਨੂੰ ਗੋਦੀ 'ਚ ਲੈ ਕੇ ਪਿਆਰ ਕਰਨ ਤੇ ਚੁੰਮਣ ਦੀ ਇੰਤਜ਼ਾਰ ਕਰ ਰਿਹਾ ਹੋਣਾ ਹੈ! ਸ਼ਾਇਦ ਫ਼ਾਤਾ ਵੀ ਮੈਨੂੰ ਮੇਰੇ ਭੈੜੇਪਨ ਤੋਂ ਖ਼ਿਮਾ ਕਰ ਦੇਵੇਗੀ। ਉਹ ਮੈਨੂੰ ਕਿੰਨਾਂ ਪਿਆਰ ਕਰਦੀ ਰਹੀ ਹੈ! ਅਤੇ ਉਹਨੇ ਮੇਰਾ ਕਿੰਨਾ ਧਿਆਨ ਰਖਿਆ ਹੈ! ਜੇ ਮੈਂ ਅੱਜ ਜੀਂਦਾ ਜਾਗਦਾ ਹਾਂ ਤੇ ਇਹ ਸਭ ਉਸ ਦੀ ਕ੍ਰਿਪਾ ਦੇ ਸਦਕੇ। ਮੇਰੇ ਨਾਲੋਂ ਵਧ ਕੇ ਮੂਰਖ ਹੋਰ ਕੌਣ ਹੋ ਸਕਦਾ ਹੈ।"

ਇਹਨਾਂ ਸੋਚਾਂ ਵਿਚ ਡੁੱਬਿਆ ਤੁਰਿਆ ਜਾ ਰਿਹਾ ਸੀ ਕਿ ਇਕ ਦਮ ਰੁਕ ਗਿਆ ਅਤੇ ਸਹਿਮ ਕੇ ਚਾਰ ਕਦਮ ਪਿਛਾਂਹ ਨੂੰ ਹਟ ਗਿਆ।

ਕਾਰਨ?

ਕਿਉਂਕਿ ਉਹਨੂੰ ਇਕ ਵੱਡਾ ਸੱਪ ਦਿਖਾਈ ਦਿੱਤਾ। ਸੱਪ ਸੜਕ ਮੱਲੀ ਪਿਆ ਸੀ। ਉਹਦੀ ਕੁੰਜ ਹਰੇ ਰੰਗ ਦੀ ਸੀ। ਅੱਖਾਂ 'ਚੋਂ ਅੱਗ ਨਿਕਲ ਰਹੀ ਸੀ। ਨੁਕੀਲੀ ਪੂਛ 'ਚੋਂ ਇੰਜ ਧੂੰਆਂ ਭਫ ਭਫ ਕਰਕੇ ਨਿਕਲ ਰਿਹਾ ਸੀ ਜਿਵੇਂ ਅੰਗੀਠੀ 'ਚੋਂ।

ਕਠਪੁਤਲੇ ਦੇ ਡਰ ਦਾ ਅਨੁਮਾਨ ਨਹੀਂ ਸੀ ਲਾਇਆ ਜਾ ਸਕਦਾ। ਅੱਧੀ ਕੁ ਫ਼ਰਲਾਂਗ ਪਿਛਾਂਹ ਹਟ ਕੇ ਲੱਗਾ ਉਡੀਕਣ ਕਿ ਕਦ ਸੱਪ ਪਰ੍ਹਾਂ ਸਰਕੇ ਤੇ ਕਦ ਉਸਨੂੰ ਲੰਘਣ ਦਾ ਰਾਹ ਦੇਵੇ।

ਇਕ ਘੰਟਾ ਬੀਤ ਗਿਆ। ਦੋ ਘੰਟੇ ਬੀਤ ਗਏ। ਤਿੰਨ ਘੰਟੇ ਖ਼ਤਮ ਹੋਣ ਤੇ ਆਏ। ਪਰ ਸੱਪ ਉਥੇ ਦਾ ਉਥੇ ਸੀ। ਉਹਦੀਆਂ ਲਾਲ ਸੂਹੀਆਂ ਅੱਖਾਂ ਅਤੇ ਧੂੰਆਂ ਛਡਦੀ ਪੂਛ ਦੂਰੋਂ ਹੀ ਦਿਸ ਰਹੀ ਸੀ।

ਪਿਨਾਕੀਓ ਦਿਲ ਕਢਦਿਆਂ ਹੋਇਆਂ ਜ਼ਰਾ ਅਗਾਂਹ ਹੋਇਆ ਅਤੇ ਇਕ ਮਿੱਠੀ ਜਿਹੀ ਆਵਾਜ਼ ਬਣਾ ਕੇ ਸੱਪ ਨੂੰ ਕਹਿਣ ਲੱਗਾ:

"ਮਹਾਰਾਜ ਸੱਪ ਜੀ ਕਿਰਪਾ ਕਰ ਕੇ ਜ਼ਰਾ ਇਕ ਪਾਸੇ ਨੂੰ ਹਟ ਜਾਓ ਤਾਂ ਜੋ ਮੈਂ ਲੰਘ ਸਕਾਂ।"

ਸੱਪ ਉਤੇ ਜੂੰ ਤਾਈਂ ਨਹੀਂ ਸਰਕੀ।

ਇਕ ਵਾਰੀ ਫੇਰ ਉਸੇ ਲਹਿਜੇ ਵਿਚ ਪਿਨਾਕੀਓ ਨੇ ਕਿਹਾ,"ਸੱਪ ਜੀ, ਵੇਖੋ ਨਾ, ਮੈਂ ਘਰ ਪਹੁੰਚਣਾ ਏ। ਮੇਰਾ ਬਾਪੂ ਮੇਰੀ ਉਡੀਕ 'ਚ ਬੈਠਾ ਏ। ਸਰਕਣ ਦੀ ਕਿਰਪਾ ਕਰੋ ਨਾ, ਤਾਂ ਜੋ ਲੰਘ ਸਕਾਂ।"

ਪਿਨਾਕੀਓ ਉੱਤਰ ਦੀ ਉਡੀਕ ਕਰਨ ਲੱਗਾ। ਉਤਰ ਤਾਂ ਕੀ ਮਿਲਣਾ ਸੀ ਸਗੋਂ ਸੱਪ ਜਿਹੜਾ ਹਾਲੇ ਤਾਈਂ ਹਿਲਦਾ ਜੁਲਦਾ ਤੇ ਜੀਂਦਾ ਜਾਗਦਾ ਨਜ਼ਰ ਆਉਂਦਾ ਸੀ ਇਕਦਮ ਆਕੜ ਕੇ ਲੱਕੜ ਹੋ ਗਿਆ। ਉਸ ਦੀਆਂ ਅੱਖਾਂ ਬੰਦ ਹੋ ਗਈਆਂ। ਪੂਛ 'ਚੋਂ ਧੂੰਆਂ ਨਿਕਲਣਾ ਵੀ ਬੰਦ ਹੋ ਗਿਆ।

"ਮਰ ਗਿਆ, ਸੱਚੀਂ ਮੁੱਚੀਂ?" ਪਿਨਾਕੀਓ ਨੇ ਖ਼ੁਸ਼ੀ ਨਾਲ ਤਾੜੀਆਂ ਵਜਾਂਦਿਆਂ ਹੋਇਆਂ ਆਖਿਆ । ਆਖਦੇ ਸਾਰ ਹੀ ਸੱਪ ਤੋਂ ਇਕ ਪਾਸੇ ਹਟ ਕੇ ਸੜਕ ਪਾਰ ਕਰਨ ਲੱਗਾ। ਪਰ ਹਾਲੇ ਉਹਨੇ ਪੈਰ ਚੁਕਿਆ ਹੀ ਸੀ ਕਿ ਸੱਪ ਨੇ ਝਟ ਸਿਰੀ ਚੁੱਕੀ, ਜਿਵੇਂ ਰਬੜ ਦੀ ਗੇਂਦ ਬੁੜਕਦੀ ਹੈ। ਕਠਪੁਤਲਾ ਪਿਛਾਂਹ ਨੂੰ



ਹਟਦਾ ਹੋਇਆ ਡਰ ਨਾਲ ਧੜੱਮ ਕਰ ਕੇ ਡਿੱਗ ਪਿਆ। ਡਿੱਗਿਆ ਐਨੀ ਭੈੜੀ ਤਰ੍ਹਾਂ ਕਿ ਸਿਰ ਸੜਕ ਦੀਆਂ ਝਾੜੀਆਂ 'ਚ ਤੇ ਲੱਤਾਂ ਅਸਮਾਨ ਵਲ।

ਕਠਪੁਤਲੇ ਦੀ ਇਹ ਦੁਰਦਸ਼ਾ ਵੇਖ ਕੇ ਸੱਪ ਨੂੰ ਐਨਾ ਹਾਸਾ ਆਇਆ, ਐਨਾ ਹਾਸਾ ਆਇਆ ਕਿ ਹੱਸਦੇ ਹੱਸਦੇ ਉਹਦੀ ਇਕ ਨਾੜ ਫਟ ਗਈ ਤੇ ਏਸ ਵਾਰੀ ਸੱਚੀਂ ਮੁੱਚੀਂ ਮਰ ਗਿਆ।

ਪਿਨਾਕੀਓ ਨੱਸ ਤੁਰਿਆ ਤਾਂ ਜੋ ਹਨੇਰਾ ਹੋਣ ਤੋਂ ਪਹਿਲਾਂ ਫ਼ਾਤਾ ਪਰੀ ਦੇ ਘਰ ਅਪੜ ਸਕੇ। ਪਰ ਰਾਹ ਵਿਚ ਭੁੱਖ ਦੇ ਮਾਰੇ ਉਹਦੇ ਢਿੱਡ ਵਿਚ ਚੂਹੇ ਨਚ ਰਹੇ ਸਨ ਅਤੇ ਇਕ ਖੇਤ ਵਿਚ ਅੰਗੂਰ ਖਾਣ ਨੂੰ ਉਸ ਨੇ ਛਾਲ ਮਾਰ ਦਿੱਤੀ।

ਪਰ ਉਹਨੂੰ ਇਹ ਕਰਨਾ ਨਹੀਂ ਸੀ ਚਾਹੀਦਾ। ਉਹ ਕੜਾਕ ਕਰ ਕੇ ਗੋਡਿਆਂ ਭਾਰ ਜਾ ਪਿਆ ਅਤੇ ਉਹਨੂੰ ਦਿਨ ਵੇਲੇ ਤਾਰੇ ਨਜ਼ਰੀਂ ਆਉਣ ਲੱਗ ਪਏ।

ਵਿਚਾਰਾ ਕਠਪੁਤਲਾ ਡਿਗਦੇ ਸਾਰ ਇਕ ਜਾਲ ਵਿਚ ਜਾ ਫਸਿਆ । ਜ਼ਿਮੀਂਦਾਰਾਂ ਨੇ ਆਪਣੇ ਕੁੱਕੜ ਕੁੱਕੜੀਆਂ ਨੂੰ ਲਗੜ-ਬੱਘੇ ਤੋਂ ਬਚਾਉਣ ਦੀ ਖ਼ਾਤਰ ਇਹ ਜਾਲ ਲਾਇਆ ਹੋਇਆ ਸੀ।

## 21

ਪਿਨਾਕੀਓ ਵਿਚਾਰਾ ਰੋ ਰਿਹਾ ਸੀ, ਕੁਰਲਾ ਰਿਹਾ ਸੀ, ਹਾਲ- ਪਾਹਰੇ ਹਾਲ-ਪਾਹਰੇ ਕਰ ਰਿਹਾ ਸੀ। ਪਰ ਸਭ ਵਿਅਰਥ। ਨਾ ਤਾਂ ਨੇੜੇ ਤੇੜੇ ਕੋਈ ਘਰ ਸੀ ਤੇ ਨਾ ਹੀ ਕੋਈ ਆਦਮੀ। ਐਨੇ ਵਿਚ ਰਾਤ ਪੈ ਗਈ। ਉਸ ਵੇਲੇ ਉਹਦੇ ਸਿਰ ਤੋਂ ਇੱਕ ਜੁਗਨੂੰ ਲੰਘਿਆ ਪਿਨਾਕੀਓ ਨੇ ਜੁਗਨੂੰ ਨੂੰ ਕਿਹਾ:

"ਹੇ ਜੁਗਨੂੰ, ਕਿਰਪਾ ਕਰ ਕੇ ਮੈਨੂੰ ਇਸ ਜਾਲ ਤੋਂ ਛੁਡਾ।"

"ਬੱਚਾ, ਤੂੰ ਇਥੇ ਕਿਵੇਂ ਆ ਫਸਿਆ?" ਜੁਗਨੂੰ ਨੇ ਉਸ ਦੀ ਹਾਲਤ ਤੇ ਤਰਸ ਖਾਂਦੇ ਹੋਏ ਕਿਹਾ।

'ਮੈਂ ਤਾਂ ਕੇਵਲ ਅੰਗੂਰਾਂ ਦੇ ਗੁਛੇ ਤੋੜਨ ਖੇਤ 'ਚ ਵੜਿਆ ਸੀ।"

"ਪਰ, ਅੰਗੂਰ ਤੇਰੇ ਸਨ?"

"ਨਹੀਂ।"

"ਫੇਰ ਤੂੰ ਕਿਥੋਂ ਪੜ੍ਹਿਆ ਏ, ਲੋਕਾਂ ਦੀਆਂ ਚੀਜ਼ਾਂ ਚੁਰਾਣੀਆਂ?"

"ਭੁੱਖ ਜੋ ਲੱਗੀ ਹੋਈ ਸੀ।"

"ਭੁੱਖ ਦਾ ਮਤਲਬ ਇਹ ਤਾਂ ਨਹੀਂ, ਪੁੱਤਰ, ਕਿ ਲੋਕਾਂ ਦੀਆਂ ਚੀਜ਼ਾਂ ਆਪਣੀਆਂ ਬਣਾ ਲਓ?"

"ਸੱਚ ਆਖਦੇ ਹੋ", ਪਿਨਾਕੀਓ ਨੇ ਰੋਂਦੇ ਚੀਕਦੇ ਆਖਿਆ। "ਅੱਗੇ ਨੂੰ ਨਹੀਂ ਕਰਾਂਗਾ।"

ਇਹ ਗੱਲਾਂ ਕਰਦੇ ਕਰਦੇ ਦੋਵੇਂ ਇਕ ਦਮ ਰੁਕ ਗਏ। ਕਿਸੇ ਦੇ ਪੈਰਾਂ ਦਾ ਖੜਾਕ ਸੁਣਾਈ ਦਿੱਤਾ। ਇਹ ਖੇਤ ਦਾ ਮਾਲਕ ਸੀ, ਜ਼ਿਮੀਂਦਾਰ ਪੱਬਾਂ ਭਾਰ ਤੁਰੀ ਆ ਰਿਹਾ ਸੀ ਇਹ ਤੱਕਣ ਕਿ ਕੋਈ ਲਗੜ-ਬੱਘਾ ਫਸਿਆ ਵੀ ਹੈ ਕਿ ਨਹੀਂ ਜਾਲ ਵਿਚ। ਲਗੜ-ਬੱਘੇ ਆਮ ਤੌਰ ਤੇ ਰਾਤ ਨੂੰ ਕੁਕੜੀਆਂ ਖਾਣ ਆਇਆ ਕਰਦੇ ਸਨ।

ਬੁੱਕਲ 'ਚੋਂ ਲਾਲਟੈਨ ਕਢ ਕੇ ਜਦ ਉਹਨੇ ਤੱਕਿਆ ਕਿ ਲਗੜ-ਬੱਘੇ ਦੀ ਥਾਂ ਇਕ ਮੁੰਡਾ ਫਸਿਆ ਪਿਆ ਹੈ ਤਾਂ ਉਹਦੀ ਹੈਰਾਨੀ ਦੀ ਕੋਈ ਹੱਦ ਨਾ ਰਹੀ।

"ਆਹ ਫੜਿਆ ਗਿਆ ਚੋਰ। ਅੱਛਾ, ਤੂੰ ਮੈਂ ਮੇਰੀਆਂ ਕੁਕੜੀਆਂ



ਚੁਰਾਣ ਵਾਲਾ?" ਜ਼ਿਮੀਂਦਾਰ ਨੇ ਗੁੱਸੇ ਨਾਲ ਲਾਲ ਪੀਲੇ ਹੁੰਦੇ ਹੋਏ ਆਖਿਆ ।

"ਮੈਂ ਨਹੀਂ, ਮੈਂ ਨਹੀਂ" ਪਿਨਾਕੀਓ ਨੇ ਹਟਕੋਰੇ ਲੈਂਦਿਆਂ ਕਿਹਾ। "ਮੈਂ ਤਾਂ ਕੇਵਲ ਦੋ ਗੁੱਛੇ ਅੰਗੂਰਾਂ ਦੇ ਤੋੜਨ ਖੇਤ 'ਚ ਵੜਿਆ ਸੀ।

"ਜਿਹੜਾ ਅੰਗੂਰ ਚੁਰਾ ਸਕਦਾ ਹੈ ਉਹ ਕੁਕੜੀਆਂ ਕਿਥੇ ਛਡਣ ਲੱਗਾ? ਠਹਿਰ ਤੇਰੀ ਹੁਣੇ ਭੁਗਤ ਸੁਆਰਦਾ ਹਾਂ, ਤੂੰ ਕੀ ਯਾਦ ਕਰੇਂਗਾ।"

ਇਹ ਕਹਿ ਕੇ ਉਹਨੇ ਪਿਨਾਕੀਓ ਨੂੰ ਜਾਲ 'ਚੋਂ ਕਢਿਆ ਤੇ ਲੇਲੇ ਵਾਂਗ ਚੁਕ ਕੇ ਘਰ ਲੈ ਆਂਦਾ।

ਘਰ ਦੀ ਦਲ੍ਹੀਜ਼ ਤੇ ਪੁਜ ਕੇ ਕਠਪੁਤਲੇ ਨੂੰ ਧੜੱਮ ਭੁੰਜੇ ਪਟਕਾ ਮਾਰਿਆ ਅਤੇ ਉਹਦੀ ਧੌਣ ਨੱਪ ਕੇ ਆਖਣ ਲੱਗਾ:

"ਹੁਣ ਤਾਂ ਰਾਤ ਬਹੁਤ ਜਾ ਚੁੱਕੀ ਹੈ ਤੇ ਮੈਂ ਸੌਣਾ ਏ। ਤੇਰੇ ਮੇਰੇ ਲੇਖੇ ਕੱਲ੍ਹ ਹੋਣਗੇ। ਪਰ ਕਿਉਂਕਿ ਮੇਰਾ ਰਾਖੀ ਕਰਨ ਵਾਲਾ ਕੁੱਤਾ ਅੱਜ ਹੀ ਮਰਿਆ ਹੈ ਤੂੰ ਉਹਦੀ ਥਾਂ ਰਾਖੀ ਦਾ ਕੰਮ ਕਰ, ਹਾਲ ਦੀ ਘੜੀ।

ਪਿਨਾਕੀਓ ਦੇ ਗਲ ਵਿਚ ਇਕ ਪਟਾ ਪੈ ਗਿਆ। ਪਟੇ ਨਾਲ ਇਕ ਲੰਮੀ ਲੋਹੇ ਦੀ ਸੰਗਲੀ ਬੰਨ੍ਹ ਦਿੱਤੀ ਗਈ। ਸੰਗਲੀ ਦਾ ਇਕ ਸਿਰਾ ਕੰਧ ਵਿਚ ਗਡਿਆ ਹੋਇਆ ਸੀ।

"ਜੇ ਰਾਤੀਂ ਮੀਂਹ ਪਿਆ", ਜ਼ਿਮੀਂਦਾਰ ਨੇ ਕਿਹਾ, "ਤੂੰ ਨਾਲ ਦੇ ਲਕੜੀ ਦੇ ਖੋਖੇ ਵਿਚ ਜਾ ਸਕਦਾ ਹੈਂ। ਉਥੇ ਮੈਂ ਤੂੜੀ ਵਿਛਾਈ ਹੋਈ ਹੈ। ਵਿਚਾਰੇ ਪਹਿਲੇ ਕੁੱਤੇ ਨੇ ਚਾਰ ਸਾਲ ਏਸੇ ਖੋਖੇ ਵਿਚ ਕੱਟੇ ਸਨ। ਤੇ ਜੇ ਮੰਦੇ ਭਾਗਾਂ ਨਾਲ ਰਾਤੀਂ ਚੋਰ ਆਏ ਤਾਂ ਜ਼ਰਾ ਹੁਸ਼ਿਆਰ ਰਹੀਂ ਅਤੇ ਚੰਗੀ ਤਰ੍ਹਾਂ ਭੌਂਕੀ।"

ਇਹ ਕਹਿ ਕੇ ਜ਼ਿਮੀਂਦਾਰ ਤਾਂ ਅੰਦਰੋਂ ਕੁੰਡਾ ਮਾਰ ਕੇ ਘਰ ਚਲਾ ਗਿਆ। ਗ਼ਰੀਬ ਪਿਨਾਕੀਓ ਦਲ੍ਹੀਜ਼ ਤੇ ਹੀ ਪਿਆ ਰਿਹਾ। ਕਦੀ ਕਦੀ ਪਟੇ ਨੂੰ ਹੱਥ ਨਾਲ ਠੀਕ ਕਰਦਾ ਅਤੇ ਆਖਦਾ:

"ਮੇਰੇ ਨਾਲ ਇੰਜ ਹੀ ਚਾਹੀਦੀ ਸੀ। ਮੈਂ ਫੜੇ ਜੋ ਸਨ ਭੈੜੇ ਰਸਤੇ। ਲੱਗਾ ਸੀ ਅਵਾਰਾਗਰਦ ਬਣਨ! ਇਹ ਮੇਰੀ ਕਰਨੀ ਦਾ ਫਲ ਏ। ਮੈਂ ਭੈੜੇ ਸਾਥੀਆਂ ਦੇ ਆਖੇ ਲੱਗਾ। ਜੇ ਕਿਤੇ ਚੰਗਾ ਮੁੰਡਾ ਹੁੰਦਾ, ਪੜ੍ਹਨ ਅਤੇ ਕੰਮ ਕਾਜ ਵਿਚ ਚਿੱਤ ਲਾਉਂਦਾ, ਆਪਣੇ ਬਾਪੂ ਕੋਲ ਈ ਰਹਿੰਦਾ ਤਾਂ ਇਸ ਵੇਲੇ ਜ਼ਿਮੀਂਦਾਰ ਦਾ ਕੁੱਤਾ ਬਣ ਕੇ ਰਾਖੀ ਨਾ ਕਰਦਾ ਹੁੰਦਾ। ਕਾਸ਼ ਕਿ ਇਕ ਵਾਰੀ ਫੇਰ ਮੈਨੂੰ ਨਵਾਂ ਜੀਵਨ ਮਿਲੇ? ਪਰ ਹੁਣ ਕਿੱਥੋ ਹੁਣ ਤਾਂ ਵੇਲਾ ਲੰਘ ਗਿਆ। ਹੁਣ ਸਬਰ ਦੇ ਬਿਨਾਂ ਹੋਰ ਹੋ ਵੀ ਕੀ ਸਕਦਾ ਏ?

ਇਵੇਂ ਦਿਲ ਦੀ ਭੜਾਸ ਕਢ ਕੇ ਖੋਖੇ 'ਚ ਵੜ ਗਿਆ।





## 22

ਪਿਨਾਕੀਓ ਲਗ ਭਗ ਦੋ ਘੰਟੇ ਘੂਕ ਸੁੱਤਾ ਰਿਹਾ। ਫੇਰ ਅੱਧੀ ਕੁ ਰਾਤ ਵੇਲੇ ਕਿਸੇ ਦੀ ਕਾਨਾਫੂਸੀ ਦੀ ਆਵਾਜ਼ ਸੁਣ ਕੇ ਉਠ ਪਿਆ। ਖੋਖੇ 'ਚੋਂ ਨੱਕ ਬਾਹਰ ਕਢ ਕੇ ਤੱਕਿਆ। ਚਾਰ ਡਰਾਉਣੀ ਸ਼ਕਲ ਵਾਲੇ ਤੇ ਗਾੜ੍ਹੇ ਰੰਗ ਦੀ ਚਮੜੀ ਵਾਲੇ ਜਾਨਵਰ ਆਪਸ ਵਿਚੀਂ ਸਲਾਹ ਕਰਦੇ ਨਜ਼ਰ ਆਏ। ਲੱਗਦੇ ਤੇ ਉਹ ਬਿੱਲੇ ਸਨ, ਪਰ ਸਨ ਅਸਲ ਵਿਚ ਲਗੜ-ਬੱਘੇ, ਮਾਸ ਖ਼ੋਰ ਜਾਨਵਰ ਜਿਹੜੇ ਆਂਡੇ ਤੇ ਕੁਕੜੀਆਂ ਖ਼ੂਬ ਸਵਾਦ ਨਾਲ ਖਾਂਦੇ ਨੇ। ਇਹਨਾਂ 'ਚੋਂ ਇਕ ਆਪਣੇ ਬਾਕੀ ਸਾਥੀਆਂ ਤੋਂ ਵਖ ਹੋ ਕੇ ਖੋਖੇ ਦੇ ਕੋਲ ਆਇਆ ਤੇ ਬੜੀ ਹੌਲੀ ਜਿਹੀ ਕਹਿਣ ਲੱਗਾ:

"ਸਲਾਮਾ ਲੇਕਮ ਮਿਲਾਪੇ।"

"ਮੇਰਾ ਨਾਂ ਮਿਲਾਪਾ ਨਹੀਂ।" ਕਠਪੁਤਲੇ ਨੇ ਜਵਾਬ ਦਿੱਤਾ।

"ਤੇ ਫੇਰ ਤੂੰ ਕੌਣ ਏ?"

"ਪਿਨਾਕੀਓ।"

"ਏਥੇ ਕੀ ਕਰਦਾ ਪਿਆ ਏਂ?"

"ਰਾਖੀ।"

"ਤੇ ਮਿਲਾਪਾ ਕਿਥੇ ਗਿਆ? ਉਹ ਸਾਡਾ ਪੁਰਾਣਾ ਯਾਰ ਕੁੱਤਾ ਜਿਹੜਾ ਏਥੇ ਰਹਿੰਦਾ ਹੁੰਦਾ ਸੀ?"

"ਅੱਜ ਸਵੇਰੇ ਮਰ ਗਿਆ ਹੈ।"

"ਹੈਂ, ਮਰ ਗਿਆ? ਬੜਾ ਚੰਗਾ ਹੁੰਦਾ ਸੀ ਵਿਚਾਰਾ। ਪਰ ਸ਼ਕਲ ਤੋਂ ਤਾਂ ਤੂੰ ਵੀ ਚੰਗਾ ਲਗਦਾ ਹੈਂ, ਖ਼ਾਨਦਾਨੀ ਕੁੱਤਾ।"

"ਪਰ ਖ਼ਿਮਾ ਕਰਨਾ, ਮੈਂ ਕੁੱਤਾ ਨਹੀਂ ਹਾਂ।"

"ਫੇਰ ਤੂੰ ਕੀ ਏ?"

"ਮੈਂ ਤਾਂ ਇਕ ਕਠਪੁਤਲਾ ਹਾਂ।"

"ਤੇ ਕਠਪੁਤਲਾ ਹੋ ਕੇ ਰਾਖੀ ਦਾ ਕੁੱਤਾ ਬਣਿਆ ਹੋਇਆ ਹੈਂ।"

"ਹਾਂ। ਮੰਦੇ ਭਾਗੀਂ ਮੈਂ ਕੁੱਤਾ ਹੀ ਬਣਿਆ ਹੋਇਆ ਹਾਂ ਇਹ ਮੇਰੀ ਸਜ਼ਾ ਹੈ।

ਚੰਗਾ ਤੇਰੇ ਨਾਲ ਵੀ ਸਾਡੀਆਂ ਉਹੀ ਸ਼ਰਤਾਂ ਰਹੀਆਂ ਜਿਹੜੀਆਂ ਵਿਚਾਰੇ ਸੁਰਗਵਾਸੀ ਮਿਲਾਪੇ ਨਾਲ ਸਨ। ਤੈਨੂੰ ਵੀ ਅਸੀਂ ਖ਼ੁਸ਼ ਕਰਾਂਗੇ।"

"ਉਹ ਸ਼ਰਤਾਂ ਕੀ ਹਨ?"

ਅਸੀਂ ਅਠੀਂ ਦਿਨੀਂ ਫੇਰਾ ਪਾਇਆ ਕਰਾਂਗੇ। ਜਿਵੇਂ ਅੱਗੇ ਕਰਦੇ ਸਾਂ। ਰਾਤ ਨੂੰ ਕੁਕੜੀਖ਼ਾਨੇ ਪਹੁੰਚਿਆ ਕਰਾਂਗੇ। ਹਰ ਵਾਰੀ ਅੱਠ ਕੁਕੜੀਆਂ ਚੁਕਾਂਗੇ। ਉਹਨਾਂ 'ਚੋਂ ਸੱਤ ਤੇ ਅਸੀਂ ਖਾ ਲਿਆ ਕਰਾਂਗੇ ਤੇ ਅਠਵੀਂ ਕੁਕੜੀ ਤੈਨੂੰ ਦੇ ਦੇਵਾਂਗੇ। ਪਰ ਚੰਗੀ ਤਰ੍ਹਾਂ ਸਮਝ ਲੈ। ਸ਼ਰਤ ਇਹ ਹੈ ਕਿ ਰਾਤ ਨੂੰ ਘੇਸ ਮਾਰ ਕੇ ਸੁਤਾ ਰਿਹਾ ਕਰੀਂ ਅਤੇ ਭੌਂਕਣਾ ਕਦੀ ਨਹੀਂ ਜ਼ਿਮੀਂਦਾਰ ਨੂੰ ਜਗਾਣ ਲਈ।"

"ਹਲਾ ਜੀ, ਮਿਲਾਪਾ ਫਿਰ ਠੀਕ ਇਹੋ ਕੁਝ ਕਰਿਆ ਕਰਦਾ ਸੀ?"

'ਬਿਲਕੁਲ ਇਹੀ ਕੁਝ। ਤਦ ਹੀ ਤਾਂ ਅਸਾਂ ਨਾਲ਼ ਖ਼ੂਬ ਦਾਲ ਗਲਦੀ ਸੀ। ਤੂੰ ਵੀ ਹੁਣ ਬੇਸ਼ੱਕ ਆਰਾਮ ਨਾਲ ਸੌਂ ਜਾ। ਜਾਣ ਤੋਂ ਪਹਿਲਾਂ ਤੇਰੇ ਕੋਲ ਛਾਹ ਵੇਲੇ ਲਈ ਇਕ ਪਲੀ-ਪਲਾਈ ਕੁਕੜੀ ਛਡ ਜਾਵਾਂਗੇ । ਸਮਝ ਆਈ ਨਾ?"

"ਹਾਂ, ਆ ਗਈ ਏ ਸਮਝ ਚੰਗੀ ਤਰ੍ਹਾਂ।" ਪਿਨਾਕੀਓ ਨੇ ਧੌਂਸ ਵਿਚ ਆ ਕੇ ਕਿਹਾ ਜਿਵੇਂ ਉਹਦਾ ਮਤਲਬ ਹੋਵੇ..."ਫ਼ਿਕਰ ਨਾ ਕਰੋ ਬੱਚੂ ਜੀ, ਦਸਾਂਗਾ ਸਵਾਦ ਠਹਿਰ ਕੇ ਰਤਾ ਕੁ।"

ਚਾਰੇ ਲਗੜ-ਬਘਿਆਂ ਨੇ ਆਪਣੀ ਵੱਲੋਂ ਪੱਕੀ ਪਕਾ ਕੇ ਕੁਕੜਖ਼ਾਨੇ ਦਾ ਕੁੰਡਾ ਖੋਲ੍ਹ ਲਿਆ। ਫਿਰ ਇਕ ਇਕ ਕਰ ਕੇ ਅੰਦਰ ਜਾ ਵੜੇ। ਪਰ ਅੰਦਰ ਵੜਨ ਦੀ ਦੇਰ ਕਿ ਕਿਸੇ ਨੇ ਮਗਰੋਂ ਬੂਹਾ ਫਟਾਕ ਭੇੜ ਮਾਰਿਆ।

ਬੂਹਾ ਭੇੜਨ ਵਾਲਾ ਪਿਨਾਕੀਓ ਹੀ ਸੀ। ਉਹਨੇ ਬੂਹਾ ਭੇੜਨ ਤੇ ਹੀ ਬਸ ਨਾ ਕੀਤੀ । ਸਗੋਂ ਬੂਹੇ ਅੱਗੇ ਇਕ ਵੱਡਾ ਸਾਰਾ ਪੱਥਰ ਵੀ ਲਿਆ ਧਰਿਆ।

ਫੇਰ ਲਗਾ ਭੌਂਕਣ ਜਿਵੇਂ ਸੱਚੀ ਮੁੱਚੀ ਰਾਖੀ ਦਾ ਕੁੱਤਾ ਹੋਵੇ। ਭਊ ਭਊ ਕਰਦਾ ਗਿਆ, ਕਰਦਾ ਗਿਆ।

ਉਹਦਾ ਭੌਂਕਣਾ ਸੁਣ ਕੇ ਜ਼ਿਮੀਂਦਾਰ ਦੀ ਨੀਂਦ ਖੁਲ੍ਹ ਗਈ। ਉਹ ਘਬਰਾ ਕੇ ਮੰਜੇ ਤੋਂ ਉਠ ਖਲੋਤਾ। ਬੰਦੂਕ ਚੁੱਕੀ ਤੇ ਬਾਰੀ 'ਚੋਂ ਸਿਰ ਕੱਢ ਕੇ ਪੁੱਛਣ ਲੱਗਾ: "ਇਹ ਕੀ ਰੌਲਾ ਪਾਇਆ ਏ ਹੁਣ ਤੂੰ?"

"ਚੋਰ ਹਨ ਚੋਰ। ਪਿਨਾਕੀਓ ਨੇ ਉੱਤਰ ਦਿੱਤਾ।

"ਕਿੱਥੇ?"

"ਕੁਕੜਖ਼ਾਨੇ 'ਚ।"

"ਆਇਆ ਲਓ ਫੇਰ ਮੈਂ।"



ਇਹ ਕਹਿ ਕੇ ਜ਼ਿਮੀਂਦਾਰ ਤੁਰਤ ਹੇਠਾਂ ਉਤਰਿਆ। ਕੁਕੜਖ਼ਾਨੇ ਵਲ ਨੂੰ ਮੂੰਹ ਕਰ ਕੇ ਤੁਰ ਪਿਆ। ਚੌਹਾਂ ਲਗੜ-ਬਗਿਆਂ ਨੂੰ ਇਕੱਠੇ ਇਕੋ ਬੋਰੀ 'ਚੋਂ ਲਪੇਟ ਕੇ ਆਖਣ ਲੱਗਾ।

"ਚੜ੍ਹੇ ਨਾ ਹੱਥੀਂ ਸਾਡੇ ਅਖ਼ੀਰ 'ਚ। ਜੀ ਤਾਂ ਕਰਦਾ ਏ ਮਾਰ ਮਾਰ ਕੇ ਦੁੰਬਾ ਬਣਾ ਦੇਵਾਂ। ਪਰ ਨਹੀਂ, ਨਾਲ ਦੇ ਪਿੰਡ, ਢਾਬੇ ਵਾਲੇ ਤੁਹਾਨੂੰ ਰਿਨ੍ਹ ਪਕਾ ਕੇ ਖ਼ੂਬ ਸਵਾਦ ਨਾਲ ਖਾਣਗੇ। ਪਰ ਨਹੀਂ, ਤੁਸੀਂ ਇਸ ਲਾਇਕ ਵੀ ਨਹੀਂ। ਖ਼ੈਰ ਛਡੋ, ਕੀ ਜਾਣਾ ਹੋਇਆ ਇਹਨਾਂ ਬਰੀਕੀਆਂ 'ਚ। ਆਪਾਂ ਦਾ ਤਾਂ ਦਿਲ ਦਰਿਆ ਹੋਇਆ ਨਾ।"

ਫੇਰ ਪਿਨਾਕੀਓ ਨੂੰ ਪਿਆਰ ਪੁਚਕਾਰ ਕੇ ਪੁਛਣ ਲੱਗਾ: "ਇਹਨਾਂ ਚੋਰਾਂ ਉਚੱਕਿਆਂ ਦੀਆਂ ਕਰਤੂਤਾਂ ਦਾ ਤੈਨੂੰ ਪਤਾ ਕਿਵੇਂ ਲੱਗਾ ਇਹਦਾ ਮਤਲਬ ਤਾਂ ਇਹ ਹੋਇਆ ਕਿ ਮੇਰਾ ਮਿਲਾਪਾ ਤੇ ਕਿਸੇ ਕੰਮ ਦਾ ਨਹੀਂ ਸੀ।"

ਕਠਪੁਤਲੇ ਦਾ ਜੀ ਤਾਂ ਕੀਤਾ ਕਿ ਸਾਰੀ ਗੱਲ ਖੋਲ੍ਹ ਕੇ ਆਖ ਸੁਣਾਵੇ, ਕਿ ਕਿਵੇਂ ਮਿਲਾਪੇ ਅਤੇ ਲਗੜ-ਬੱਘਿਆਂ ਨੇ ਭੈੜਾ ਮਤਾ ਪਕਾਇਆ ਹੋਇਆ ਸੀ। ਪਰ ਫੇਰ ਉਹਨੇ ਸੋਚਿਆ ਕਿ ਕੁੱਤਾ ਤੇ ਹੁਣ ਮਰ ਗਿਆ ਏ। ਮਰੇ ਦੀ ਬਦਨਾਮੀ ਕਰਨ ਦਾ ਕੀ ਲਾਭ। ਜੋ ਮਰ ਗਿਆ ਸੋ ਮਰ ਗਿਆ।

"ਜਿਸ ਵੇਲੇ ਲਗੜ-ਬੱਘੇਆਏ ਸਨ, ਤੂੰ ਸੁੱਤਾ ਸੀ ਕਿ ਜਾਗਦਾ?" ਜ਼ਿਮੀਂਦਾਰ ਨੇ ਪੁਛ ਗਿਛ ਚਾਲੂ ਰਖਦਿਆਂ ਆਖਿਆ।

"ਸੁੱਤਾ ਪਿਆ ਸੀ," ਪਿਨਾਕੀਓ ਨੇ ਉੱਤਰ ਦਿੱਤਾ। 'ਪਰ ਲਗੜ-ਬੱਗਿਆਂ ਨੇ ਆਪਸ ਵਿਚ ਗੱਲਬਾਤ ਕਰਦਿਆਂ ਮੈਨੂੰ ਜਗਾ ਦਿੱਤਾ। ਉਹਨਾਂ 'ਚੋਂ ਇਕ ਨੇ ਆ ਕੇ ਮੈਨੂੰ ਕਿਹਾ, "ਜੇ ਤੂੰ ਵਚਨ ਦੇਵੇਂ ਕਿ ਭੌਂਕ ਕੇ ਮਾਲਕ ਨੂੰ ਨਾ ਜਗਾਵੇਂਗਾ ਤਾਂ ਅਸੀਂ ਤੈਨੂੰ ਇਕ ਪਲਿਆ ਪਲਾਇਆ ਮੋਟਾ ਤਾਜ਼ਾ ਕੁੱਕੜ ਭੇਂਟ ਕਰਾਂਗੇ। ਆਈ ਨਾ ਗੱਲ ਸਮਝ। ਲੱਗੇ ਸਨ ਮੈਨੂੰ ਵਰਗਲਾਣ, ਏਸ ਤਰ੍ਹਾਂ ਦੇ ਲਾਲਚ ਦੇ ਕੇ। ਪਰ ਇਕ ਗੱਲ ਮੈਂ ਵੀ ਕਹਿ ਦੇਵਾਂ। ਭਾਵੇਂ ਹਾਂ ਤਾਂ ਮੈਂ ਕਠਪੁਤਲਾ, ਸਾਰੇ ਜਹਾਨ ਦੇ ਭੈੜ ਵੀ ਮੇਰੇ 'ਚ ਹਨ ਪਰ ਕਦੀ ਬੇਈਮਾਨਾਂ ਦੇ ਹੱਥੀਂ ਚੜ੍ਹ ਕੇ ਮਾਲਕ ਦਾ ਲੂਣ ਹਰਾਮ ਨਹੀਂ ਕੀਤਾ।"

"ਸ਼ਾਬਾਸ਼ ਬੱਚਾ।" ਜ਼ਿਮੀਂਦਾਰ ਨੇ ਪਿਨਾਕੀਓ ਨੂੰ ਥਾਪੀ ਦੇਂਦਿਆਂ ਆਖਿਆ। "ਇਹ ਤੇਰੇ ਉੱਚੇ ਵਿਚਾਰ ਸਤਿਕਾਰ ਯੋਗ ਹਨ। ਇਹਨਾਂ ਦੀ ਕਦਰ ਕਰਦਿਆਂ ਹੋਇਆਂ ਮੈਂ ਤੈਨੂੰ ਰਿਹਾ ਕਰਦਾ ਹਾਂ ਤਾਂ ਜੋ ਤੂੰ ਆਪਣੇ ਘਰ ਵਾਪਸ ਜਾ ਸਕੇਂ ।"

ਇਹ ਕਹਿ ਕੇ ਜ਼ਿਮੀਂਦਾਰ ਨੇ ਪਿਨਾਕੀਓ ਦੇ ਗਲੋਂ ਪਟਾ ਲਾਹ ਦਿੱਤਾ।

## 23

ਪਿਨਾਕੀਓ ਦੇ ਗਲੋਂ ਪਟਾ ਲੱਥਣ ਦੀ ਦੇਰ, ਉਹ ਖੇਤਾਂ ਵੱਲ ਭੱਜ ਪਿਆ। ਲੱਗਾ ਵਾਹੋ-ਦਾਹੀ ਨਸਣ। ਜਦ ਤਾਈਂ ਫ਼ਾਤਾ ਪਰੀ ਦੇ ਘਰ ਨੂੰ ਜਾਣ ਵਾਲੀ ਜਰਨੈਲੀ ਸੜਕ ਤੇ ਨਹੀਂ ਪੈ ਗਿਆ, ਨਸਦਾ ਹੀ ਗਿਆ ਬਿਨਾਂ ਮਿੰਟ ਭਰ ਵੀ ਸਾਹ ਲੈਣ ਦੇ।

ਜਰਨੈਲੀ ਸੜਕ ਤੇ ਪੁਜਦਿਆਂ ਸਾਰ ਪਿਛਾਂਹ ਪਰਤ ਕੇ ਉਸ ਜੰਗਲ ਵਲ ਨਜ਼ਰ ਮਾਰੀ ਜਿਸ ਵਿਚ ਉਹਨੂੰ ਬਿੱਲੀ ਤੇ ਲੂੰਬੜੀ ਮਿਲੇ ਸਨ। ਦੂਰੋਂ, ਕਿੱਕਰ ਦਾ ਦਰੱਖ਼ਤ ਵੀ ਤੱਕਿਆ ਜਿਸ ਨਾਲ ਉਹਨੂੰ ਫ਼ਾਂਸੀ ਲਟਕਾਇਆ ਗਿਆ ਸੀ। ਏਧਰ ਤੱਕਿਆ, ਉੱਧਰ ਤੱਕਿਆ, ਪਰ ਨੀਲੇ ਵਾਲਾਂ ਵਾਲੀ ਪਰੀ ਦਾ ਛੋਟਾ ਜਿਹਾ ਘਰ ਉਹਨੂੰ ਕਿਤੇ ਵਿਖਾਈ ਨਾ ਦਿੱਤਾ।

ਵਿਚਾਰਾ ਉਦਾਸ ਹੋ ਕੇ ਫੇਰ ਸਾਰੇ ਜ਼ੋਰ ਨਾਲ ਨਸਣ ਲੱਗ ਪਿਆ। ਥੋੜ੍ਹੇ ਮਿੰਟਾਂ ਵਿਚ ਹੀ ਉਸ ਮੈਦਾਨ ਵਿਚ ਜਾ ਅਪੜਿਆ ਜਿਥੇ ਕਦੀ ਚਿੱਟਾ ਘਰ ਹੁੰਦਾ ਸੀ। ਪਰ ਚਿੱਟਾ ਘਰ ਹੁਣ ਉਥੇ ਹੈ ਹੀ ਨਹੀਂ ਸੀ। ਉਹਦੀ ਥਾਂ ਇਕ ਛੋਟਾ ਜਿਹਾ ਸੰਗਮਰਮਰ ਦਾ ਪੱਥਰ ਸੀ ਜਿਹਦੇ ਉਤੇ ਉਕਰੇ ਹੋਏ ਮੋਟੇ ਮੋਟੇ ਅੱਖਰ ਇਹ ਦਰਦ-ਭਰੀ ਸੂਚਨਾ ਦੇ ਰਹੇ ਸਨ:

"ਏਥੇ ਦਫ਼ਨ ਹੈ
ਨੀਲੇ ਵਾਲਾਂ ਵਾਲੀ ਕੁੜੀ
ਜਿਹੜੀ ਆਪਣੇ ਭਰਾ ਪਿਨਾਕੀਓ ਦੇ
ਵਿਯੋਗ ਵਿਚ ਸਵਰਗਵਾਸ ਹੋ ਗਈ।"

"ਇਹ ਅੱਖਰ ਪੜ੍ਹ ਕੇ ਪਿਨਾਕੀਓ ਵਿਚਾਰਾ ਮੂੰਹ ਭਾਰ ਢਹਿ ਪਿਆ ਅਤੇ ਸੰਗਮਰਮਰ ਦੀ ਕਬਰ ਨੂੰ ਬਾਰ ਬਾਰ ਚੁੰਮਣ ਲੱਗਾ। ਉਹਦੀਆਂ ਚੀਕਾਂ ਨਿਕਲ ਗਈਆਂ। ਫੁਟ ਫੁਟ ਕੇ ਰੋਣ ਲੱਗਾ। ਸਾਰੀ ਰਾਤ ਰੋਂਦਾ ਰਿਹਾ। ਅਗਲੀ ਸਵੇਰ ਵੀ। ਦਿਨ ਗੋਡੇ ਗੋਡੇ ਹੋਣ ਤੇ ਆਇਆ। ਤਦ ਵੀ ਰੋ ਰਿਹਾ ਸੀ। ਰੋਂਦਾ ਰਿਹਾ, ਰੋਂਦਾ ਰਿਹਾ ਜਦ ਤਾਈਂ ਉਹਦੀਆਂ ਅੱਖਾਂ 'ਚੋਂ ਹੰਝੂ ਮੁਕ ਨਹੀਂ ਗਏ।



ਉਹਦੀਆਂ ਚੀਕਾਂ ਅਤੇ ਵੈਣ ਆਲੇ-ਦੁਆਲੇ ਦੇ ਪਹਾੜਾਂ ਵਿਚ ਗੂੰਜ ਰਹੇ ਸਨ।

ਉਹ ਰੋਈ ਜਾ ਰਿਹਾ ਸੀ, ਨਾਲੇ ਆਖੀ ਜਾਂਦਾ ਸੀ: 'ਹਾਏ ਮੇਰੀ ਫ਼ਾਤਾ। ਤੂੰ ਕਿਉਂ ਮਰ ਗਈ। ਤੇਰੀ ਥਾਂ ਮੈਂ ਕਿਉਂ ਨਾ ਮਰ ਗਿਆ....ਹਾਂ, ਮੈਂ......ਮੈਂ ਜਿਹੜਾ ਐਨਾ ਭੈੜਾ ਹਾਂ। ਤੇ ਤੂੰ ਤਾਂ ਐਨੀ ਚੰਗੀ ਸੀ....ਹਾਏ, ਹੁਣ ਮੈਨੂੰ ਬਾਪੂ ਕਿਵੇਂ ਲਭੇਗਾ। ਹਾਏ ਮੇਰੀ ਫਾਤਾ, ਮੈਨੂੰ ਦਸ ਉਹਨੂੰ ਮੈਂ ਕਿਥੇ ਲੱਭਾਂ।

ਜੇ ਕਦੀ ਇਕ ਵਾਰੀ ਮਿਲ ਜਾਵੇ ਤੇ ਫੇਰ ਮੈਂ ਉਹਨੂੰ ਕਦੀ ਨਾ ਵਿਛੜਨ ਦੇਵਾਂ, ਕਦੀ ਨਾ, ਕਦੀ ਨਾ......ਹੇ ਮੇਰੀ ਫ਼ਾਤਾ, ਇਕ ਵਾਰ ਆਖਦੇ ਕਿ ਤੂੰ ਮਰੀ ਨਹੀਂ......ਜੇ ਤੂੰ ਸੱਚਮੁੱਚ ਮੈਨੂੰ ਪਿਆਰ ਕਰਦੀ ਹੈਂ, ਜੀ ਪੈ, ਇਕ ਵਾਰ ਪਹਿਲਾਂ ਵਾਂਗ ਜੀ ਪੈ। ਤੈਨੂੰ ਜ਼ਰਾ ਵੀ ਖ਼ਿਆਲ ਨਹੀਂ ਕਿ ਮੈਂ 'ਕੱਲਾ ਰਹਿ ਗਿਆ ਹਾਂ। ਮੇਰਾ ਹੁਣ ਕੋਈ ਨਹੀਂ....ਜੇ ਕਿਤੇ ਡਾਕੂ ਆ ਗਏ, ਉਹ ਮੈਨੂੰ ਮੁੜ ਕੇ ਦਰੱਖਤ ਦੀ ਟਹਿਣੀ ਨਾਲ ਲਟਕਾ ਦੇਣਗੇ.......ਤੇ ਮੈਂ ਮਰ ਜਾਵਾਂਗਾ, ਸਦਾ ਲਈ, ਖ਼ਤਮ ਹੋ ਜਾਵਾਂਗਾ......ਹੁਣ ਏਸ ਦੁਨੀਆਂ ਵਿਚ ਮੈਂ 'ਕੱਲਾ ਕੀ ਕਰਾਂ......ਹੁਣ ਜਦ ਕਿ ਤੂੰ ਅਤੇ ਮੇਰਾ ਬਾਪੂ, ਵਿਛੋੜਾ ਦੇ ਗਏ, ਹੁਣ ਕੌਣ ਖਵਾਏਗਾ, ਕਿਥੇ ਸੌਂਵਾਂਗਾ, ਕੌਣ ਮੈਨੂੰ ਨਵਾਂ ਕੋਟ ਸਿਵਾ ਕੇ ਦੇਵੇਗਾ। ਹਾਏ, ਇਹਦੇ ਨਾਲੋਂ ਤੇ ਚੰਗਾ ਸੀ, ਹਜ਼ਾਰ ਵਾਰ ਚੰਗਾ, ਕਿ ਮੈਂ ਵੀ ਮਰ ਜਾਂਦਾ....ਹਾਂ, ਮੈਂ ਵੀ ਮਰ ਜਾਂਦਾ.....ਮਰ ਜਾਂਦਾ.....ਹਾਏ, ਹਾਏ, ਹਾਏ.....।"

ਇੰਜ ਕੀਰਨੇ ਪਾਂਦੇ ਹੋਏ ਉਹਨੇ ਸਿਰ ਦੇ ਵਾਲ ਖੋਹਣ ਦਾ ਯਤਨ ਕੀਤਾ। ਪਰ ਵਾਲ ਕਿਉਂਕਿ ਲਕੜੀ ਦੇ ਸਨ ਉਹਦੀਆਂ ਉਂਗਲੀਆਂ ਵਿਚ ਹੀ ਨਹੀਂ ਸਨ ਆ ਰਹੇ।

ਐਨੇ ਵਿਚ ਉੱਡਦਾ ਹੋਇਆ ਇਕ ਕਬੂਤਰ ਲੰਘਿਆ ਅਤੇ ਖਿਲਾਰੇ ਖੰਭਾਂ ਨਾਲ ਹੀ ਹਵਾ ਵਿਚ ਰੁਕ ਗਿਆ। ਬੜੀ ਉਚਾਈ ਤੋਂ ਉਹਨੇ ਆਵਾਜ਼ ਦਿੱਤੀ, "ਉਏ ਛੋਟੇ ਬੱਚੇ, ਤੂੰ ਹੇਠਾਂ ਕੀ ਕਰਦਾ ਪਿਆ ਐਂ?"

"ਦਿੱਸਦਾ ਨਹੀਂ, ਰੋ ਰਿਹਾ ਹਾਂ।" ਕੋਟ ਦੀ ਬਾਂਹ ਨਾਲ ਅੱਖੀਆਂ ਪੂੰਝਦੇ ਹੋਏ, ਆਵਾਜ਼ ਆਉਣ ਵਾਲੇ ਪਾਸੇ ਨੂੰ ਮੂੰਹ ਕਰ ਕੇ ਪਿਨਾਕੀਓ ਨੇ ਉੱਤਰ ਦਿੱਤਾ।

"ਅੱਛਾ ਸੁਣਾ ਭਾਈ" ਕਠਪੁਤਲੇ ਨੇ ਕਬੂਤਰ ਨੂੰ ਕਿਹਾ ।

"ਸ਼ਾਇਦ ਤੈਨੂੰ ਪਿਨਾਕੀਓ ਨਾਂ ਦੇ ਕਠਪੁਤਲੇ ਦਾ ਪਤਾ ਹੋਵੇ?"

"ਪਿਨਾਕੀਓ? ਕੀ ਕਿਹਾ ਹੈ ਤੂੰ? ਪਿਨਾਕੀਓ? ਉਹ ਤਾਂ ਮੈਂ ਹੀ ਹਾਂ।" ਕਠਪੁਤਲੇ ਨੇ ਤੁਰੰਤ ਉੱਤਰ ਦਿੱਤਾ।

ਇਹ ਗੱਲ ਸੁਣ ਕੇ ਕਬੂਤਰ ਧਰਤੀ ਤੇ ਉਤਰ ਆਇਆ। ਉਹ ਵਿਲਾਇਤੀ ਕੁਕੜ ਨਾਲੋਂ ਵੀ ਮੋਟਾ ਸੀ।

"ਤੇ ਤੂੰ ਫੇਰ ਜਪੈਤੋ ਤਰਖਾਣ ਨੂੰ ਵੀ ਜਾਣਦਾ ਹੋਣਾ ਏ।" ਕਬੂਤਰ ਨੇ ਕਠਪੁਤਲੇ ਨੂੰ ਪੁਛਿਆ।

"ਹਾਂ ਚੰਗੀ ਤਰ੍ਹਾਂ ਜਾਣਦਾ ਹਾਂ। ਉਹ ਵਿਚਾਰਾ ਤਾਂ ਮੇਰਾ ਬਾਪੂ ਏ। ਸ਼ਾਇਦ ਮੇਰੇ ਬਾਰੇ ਉਹਨੇ ਤੇਰੇ ਨਾਲ ਗੱਲ ਬਾਤ ਕੀਤੀ ਹੋਵੇ। ਮੈਨੂੰ ਉਹਦੇ ਕੋਲ ਲੈ ਚਲੇਂਗਾ? ਨਾਲੇ ਦਸ, ਉਹ ਜੀਉਂਦਾ ਵੀ ਹੈ ਜਾਂ ਨਹੀਂ? ਰੱਬ ਤੇਰਾ ਭਲਾ ਕਰੇ, ਮੈਨੂੰ ਦੱਸ ਛੇਤੀ, ਉਹ ਜੀਉਂਦਾ ਹੈ ਨਾ?"

"ਹਾਲੇ ਤਿੰਨ ਦਿਨ ਹੋਏ ਮੈਂ ਸਮੁੰਦਰ ਦੇ ਕੰਢੇ ਵੇਖਿਆ ਸੀ।"

"ਕੀ ਕਰ ਰਿਹਾ ਸੀ ਉਥੇ?"

ਉਹ ਆਪਣੇ ਲਈ ਇਕ ਛੋਟੀ ਕਿਸ਼ਤੀ ਬਣਾ ਰਿਹਾ ਸੀ, ਸਮੁੰਦਰ ਪਾਰ ਕਰਨ ਨੂੰ। ਚਾਰ ਮਹੀਨਿਆਂ ਤਾਈਂ ਤੇਰੀ ਭਾਲ ਵਿਚ ਪੱਤਾ ਪੱਤਾ ਛਾਣ ਮਾਰਿਆ ਉਸ ਵਿਚਾਰੇ ਨੇ। ਜਦ ਉਹਨੂੰ ਤੂੰ ਇਸ ਦੁਨੀਆਂ ਵਿਚ ਨਹੀਂ ਲਭਾ ਤੈਨੂੰ ਸੱਤਾਂ ਸਮੁੰਦਰੋਂ ਪਾਰ ਨਵੀਂ ਦੁਨੀਆਂ ਵਿਚ ਲਭਣ ਤੁਰ ਪਿਆ।"

"ਏਥੋਂ ਸਮੁੰਦਰ ਕਿੱਡੀ ਕੁ ਦੂਰ ਹੈ? ਪਿਨਾਕੀਓ ਨੇ ਘਬਰਾ ਕੇ ਪੁਛਿਆ।

"ਹਜ਼ਾਰ ਕੁ ਮੀਲ।"

"ਹੈਂ, ਹਜ਼ਾਰ ਮੀਲ? ਕਿੰਨਾ ਚੰਗਾ ਹੁੰਦਾ ਪਿਆਰੇ ਮਿੱਤਰਾ, ਜੇਕਰ ਮੇਰੇ ਵੀ ਤੇਰੇ ਵਾਂਗ ਖੰਭ ਹੁੰਦੇ।

"ਜੇ ਤੈਨੂੰ ਬਾਪੂ ਨੂੰ ਮਿਲਣ ਦੀ ਏਨੀ ਤਾਂਘ ਹੈ ਤਾਂ ਮੈਂ ਤੈਨੂੰ ਉਥੇ ਲੈ ਜਾ ਸਕਦਾ ਹਾਂ।"

"ਕਿਵੇਂ?"

""ਤੂੰ ਮੇਰੇ ਕੰਧਾੜੇ ਚੜ੍ਹ ਜਾ। ਭਲਾ ਕਿੰਨਾ ਕੁ ਭਾਰ ਹੋਣਾ ਏ ਤੇਰਾ?"

'ਭਾਰ? ਹੂੰ। ਭਾਰ ਕਾਹਦਾ—ਮੈਂ ਤਾਂ ਕਾਗ਼ਜ਼ ਵਾਂਗ ਹਲਕਾ ਫੁਲਕਾ ਹਾਂ?

ਤੇ ਫਿਰ ਬਿਨਾਂ ਪਾਂਧਾ ਪੁਛੇ, ਪਿਨਾਕੀਓ ਛਾਲ ਮਾਰ ਕੇ ਕਬੂਤਰ ਦੇ ਉਤੇ ਜਾ ਸਵਾਰ ਹੋਇਆ। ਇਕ ਲੱਤ ਇਕ ਪਾਸੇ ਤੇ ਦੂਜੀ ਦੂਜੇ। ਘੋੜ-ਸਵਾਰਾਂ ਵਾਂਗ ਪਲਾਕੀ ਮਾਰੀ। ਫੇਰ ਮੌਜ ਵਿਚ ਆ ਕੇ ਕਹਿਣ ਲਗਾ, "ਚਲ ਮੇਰੇ ਘੋੜੇ ਚਲ ਬਈ ਚਲ।"

ਥੋੜ੍ਹੇ ਚਿਰ 'ਚ ਕਬੂਤਰ ਹਵਾ ਨਾਲ ਗੱਲਾਂ ਕਰਨ ਲਗ ਪਿਆ। ਐਨਾ ਉੱਚਾ ਉਡਿਆ, ਐਨਾ ਉੱਚਾ ਉੱਡਿਆ ਕਿ ਬੱਦਲਾਂ ਨੂੰ ਛੂਹਣ ਲਗ ਪਿਆ।



ਐਡੀ ਉਚਾਈ ਤੇ ਅਪੜ ਕੇ ਕਠਪੁਤਲੇ ਨੂੰ ਹੇਠਾਂ ਤੱਕਣ ਦੀ ਤਾਂਘ ਹੋਈ। ਜਦ ਥਲੇ ਤੱਕਿਆ ਤੇ ਐਨਾ ਡਰ ਲੱਗਾ ਕਿ ਸਿਰ ਚੱਕਰਾ ਗਿਆ। ਦੋਹਾਂ ਬਾਹਾਂ ਨਾਲ ਘੁਟ ਕੇ ਕਬੂਤਰ ਨੂੰ ਗਲਵਕੜੀ ਪਾ ਲਈ।

ਸਾਰਾ ਦਿਨ ਉਡਦੇ ਉਡਦੇ ਬੀਤ ਗਿਆ। ਜਦ ਤਰਕਾਲਾਂ ਪਈਆਂ ਕਬੂਤਰ ਨੇ ਆਖਿਆ, "ਮੈਨੂੰ ਬੜੀ ਸਖ਼ਤ ਪਿਆਸ ਲਗੀ ਹੈ।"

"ਮੈਨੂੰ ਵੀ ਬੜੀ ਭੁੱਖ ਲਗੀ ਏ।" ਪਿਨਾਕੀਓ ਨੇ ਕਿਹਾ।

"ਚਲੋ ਫੇਰ, ਥਲੇ ਉਤਰ ਕੇ ਉਸ ਆਲ੍ਹਣੇ 'ਚ ਥੋੜ੍ਹਾ ਜਿਹਾ ਆਰਾਮ ਹੀ ਕਰ ਲਈਏ। ਕਲ੍ਹ ਫੇਰ ਆਪਣਾ ਰਾਹ ਫੜਾਂਗੇ ਅਤੇ ਅਗਲੇ ਦਿਨ ਸਵੇਰੇ ਸਮੁੰਦਰ ਕੰਢੇ ਹੋਵਾਂਗੇ ।"

ਇਹ ਕਹਿ ਕੇ ਉਹ ਇਕ ਆਲ੍ਹਣੇ 'ਚ ਉਤਰ ਪਏ । ਉਸ ਆਲ੍ਹਣੇ 'ਚ ਕੇਵਲ ਇਕ ਪਾਣੀ ਦੀ ਕਟੋਰੀ ਪਈ ਸੀ ਅਤੇ ਥੋੜਾ ਜਿਹਾ ਚੋਗਾ ।

ਕਠਪੁਤਲੇ ਨੇ ਕਦੀ ਵੀ ਆਪਣੀ ਜ਼ਿੰਦਗੀ ਵਿਚ ਬਾਜਰੇ ਦਾ ਚੋਗਾ ਨਹੀਂ ਖਾਧਾ ਸੀ। ਉਹਨੂੰ ਹੁਬਕ ਜਹੀ ਆਉਂਦੀ ਸੀ। ਢਿੱਡ ਵਿਚ ਜਾ ਕੇ ਬਾਜਰਾ ਵਟ ਵੀ ਪਾ ਦਿੰਦਾ ਸੀ। ਪਰ ਉਸ ਤਰਕਾਲਾਂ ਉਹਨੇ ਥੋੜ੍ਹਾ ਜਿੰਨਾ ਖਾ ਹੀ ਲਿਆ। ਜਦ ਚੋਗਾ ਖ਼ਤਮ ਕਰ ਬੈਠਾ ਤੇ ਕਬੂਤਰ ਨੂੰ ਕਹਿਣ ਲਗਾ, ਮੈਂ ਤਾਂ ਕਦੀ ਸੋਚਿਆ ਵੀ ਨਹੀਂ ਸੀ ਕਿ ਬਾਜਰੇ ਦਾ ਚੋਗਾ ਐਨਾ ਸੁਆਦ ਹੋ ਸਕਦਾ ਏ।"

"ਕਾਕਾ, ਗੱਲ ਅਸਲ ਇਹ ਹੈ ਕਿ ਜਦ ਭੁੱਖ ਕੜਾਕੇ ਦੀ ਲੱਗੀ ਹੋਵੇ ਅਤੇ ਪੱਲੇ ਖਾਣ ਨੂੰ ਹੋਵੇ ਕੁਝ ਨਾ, ਫੇਰ ਬਾਜਰਾ ਵੀ ਪਕਵਾਣ ਬਣ ਜਾਂਦਾ ਹੈ।" ਕਬੂਤਰ ਨੇ ਕਿਹਾ।

ਅਗਲੇ ਦਿਨ ਛਾਹਵੇਲਾ ਕਰਕੇ ਫੇਰ ਉੱਡ ਪਏ ਦੋਵੇਂ। ਦੂਜੇ ਦਿਨ ਸਵੇਰ ਸਾਰ ਸਮੁੰਦਰ ਦੇ ਕੰਢੇ ਤੇ ਜਾ ਪੁੱਜੇ।

ਕਬੂਤਰ ਨੇ ਪਿਨਾਕੀਓ ਨੂੰ ਹੇਠਾਂ ਉਤਾਰ ਕੇ ਧੰਨਵਾਦ ਦੀ ਉਡੀਕ ਕੀਤੇ ਬਿਨਾਂ ਉਡਾਰੀ ਮਾਰੀ, ਅਤੇ ਔਹ ਗਿਆ ਔਹ ਗਿਆ।

ਸਮੁੰਦਰ ਦੇ ਕੰਢੇ ਲੋਕਾਂ ਦੀ ਭੀੜ ਲਗੀ ਹੋਈ ਸੀ। ਸਾਰੇ ਸਮੁੰਦਰ ਵਲ ਤੱਕ ਰਹੇ ਸਨ। ਉਹਨਾਂ ਵਿਚੋਂ ਕੁਝ ਲੋਕ ਪਾਣੀ ਵਲ ਇਸ਼ਾਰੇ ਕਰਕੇ ਰੌਲਾ ਪਾ ਰਹੇ ਸਨ।

"ਕੀ ਗੱਲ ਏ?" ਪਿਨਾਕੀਓਂ ਨੇ ਇਕ ਬੁੱਢੀ ਨੂੰ ਪੁਛਿਆ।

ਗੱਲ ਕੀ ਹੋਣੀ ਹੈ। ਇਕ ਬੁਢੇ ਬਾਪ ਦੀ ਕਿਸਮਤ ਫੁਟ ਗਈ ਹੈ। ਉਹਦਾ ਬੱਚੜਾ ਗੁਆਚ ਗਿਆ ਏ। ਉਹ ਨਾਓ ਵਿਚ ਬੈਠ ਕੇ ਉਸ ਨੂੰ ਟੋਲਣ

ਤੁਰਿਆ ਏ, ਸਮੁੰਦਰ ਦੇ ਉਸ ਪਾਰ। ਪਰ ਸਮੁੰਦਰ ਅੱਜ ਛਲਾਂ 'ਚ ਹੈ। ਰੱਬ ਹੀ ਰਾਖਾ ਹੈ ਉਹਦਾ। ਬਸ ਕਿਸ਼ਤੀ ਡੁੱਬਣ ਹੀ ਵਾਲੀ ਹੈ...।"

"ਉਹ ਕਿਸ਼ਤੀ ਹੈ ਕਿਥੇ?"

"ਔਹ ਦੇਖ, ਮੇਰੀ ਉਂਗਲੀ ਦੀ ਸੇਧ 'ਚ ਜ਼ਰਾ ਹੇਠਾਂ ਕਰਕੇ।" ਬੁੱਢੀ ਨੇ ਇਕ ਛੋਟੀ ਜਿਹੀ ਕਿਸ਼ਤੀ ਵਲ ਇਸ਼ਾਰਾ ਕਰਕੇ ਆਖਿਆ।

ਪਿਨਾਕੀਓ ਨੇ ਉਸ ਪਾਸੇ ਨਜ਼ਰ ਦੁੜਾਈ, ਉਂਗਲੀ ਦੀ ਸੇਧ 'ਚ ਤੱਕਿਆ ਅਤੇ ਜ਼ੋਰ ਦੀ ਚੀਕ ਮਾਰੀ:

"ਇਹ ਤੇ ਮੇਰਾ ਹੀ ਬਾਪੂ ਏ, ਇਹ ਤੇ ਮੇਰਾ ਹੀ ਬਾਪੂ ਏ। ਕਿਸ਼ਤੀ ਲਹਿਰਾਂ ਦੇ ਥਪੇੜੇ ਖਾ ਖਾ ਡੋਲ ਰਹੀ ਸੀ। ਪਿਨਾਕੀਓ ਇਕ ਉੱਚੀ ਥਾਂ ਖਲੋ ਕੇ ਬਾਪੂ ਨੂੰ ਵਾਜਾਂ ਤੇ ਵਾਜਾਂ ਲਾਈ ਜਾ ਰਿਹਾ ਸੀ। ਕਦੀ ਇਸ਼ਾਰੇ ਕਰਦਾ ਸੀ ਤੇ ਕਦੀ ਹੱਥ 'ਚ ਟੋਪੀ ਫੜ ਕੇ ਹਿਲਾਂਦਾ ਸੀ। ਬਾਪੂ ਜਪੈਤੋ ਭਾਵੇਂ ਕੰਢੇ ਤੋਂ ਕਾਫ਼ੀ ਪਰ੍ਹਾਂ ਸੀ, ਫੇਰ ਵੀ ਇਉਂ ਲੱਗਦਾ ਸੀ ਜਿਵੇਂ ਆਪਣੇ ਪੁੱਤਰ ਨੂੰ ਪਛਾਣਦਾ ਹੋਵੇ ਕਿਉਂਕਿ ਉਹਨੇ ਵੀ ਆਪਣੀ ਟੋਪੀ ਹਿਲਾਣੀ ਸ਼ੁਰੂ ਕਰ ਦਿੱਤੀ ਅਤੇ ਜ਼ੋਰ ਜ਼ੋਰ ਨਾਲ ਇਸ਼ਾਰੇ ਕਰ ਕੇ ਇਹ ਦੱਸਣ ਦਾ ਯਤਨ ਕਰਨ ਲੱਗਾ ਕਿ ਉਹ ਵੀ ਕੰਢੇ ਤੇ ਪਰਤਣ ਨੂੰ ਤੜਪ ਰਿਹਾ ਹੈ ਪਰ ਸਮੁੰਦਰ ਛਲਾਂ 'ਚ ਹੋਣ ਦੇ ਕਾਰਨ ਵਾਹ ਨਹੀਂ ਸੀ ਲੱਗਦੀ। ਵੇਖਦੇ ਵੇਖਦੇ ਇਕ ਵੱਡੀ ਲਹਿਰ ਉਠੀ ਤੇ ਕਿਸ਼ਤੀ ਨੂੰ ਹੜੱਪ ਕਰ ਗਈ। ਕੰਢੇ ਤੇ ਖੜੇ ਲੋਕ ਇਸ ਉਡੀਕ 'ਚ ਸਨ ਕਿ ਦੂਜੀ ਲਹਿਰ ਕਿਸ਼ਤੀ ਨੂੰ ਬਾਹਰ ਕੱਢ ਧਰੇਗੀ, ਪਰ ਕਿਸ਼ਤੀ ਦਾ ਤਾਂ ਨਾਂ ਨਿਸ਼ਾਨ ਵੀ ਨਜ਼ਰ ਨਾ ਆਇਆ।

"ਵਿਚਾਰਾ, ਇਹ ਕਹਿ ਕੇ ਕੰਢੇ ਤੇ ਖਲੋਤੇ ਮਛਿਆਰਿਆਂ ਨੇ ਉਹਦੀ ਰੂਹ ਦੀ ਸ਼ਾਂਤੀ ਲਈ ਅਰਦਾਸ ਕੀਤੀ ਅਤੇ ਘਰੋਂ ਘਰੀਂ ਪਰਤ ਗਏ।

ਐਨੇ ਵਿਚ ਇਕ ਚੀਕ ਸੁਣਾਈ ਦਿੱਤੀ। ਲੋਕਾਂ ਨੇ ਮੁੜ ਕੇ ਤੱਕਿਆ ਤੇ ਵੇਖਿਆ ਕਿ ਇਕ ਮੁੰਡੇ ਨੇ ਇਹ ਕਹਿੰਦੇ ਹੋਏ ਸਮੁੰਦਰ 'ਚ ਛਲਾਂਗ ਮਾਰ ਦਿੱਤੀ:

"ਮੈਂ ਆਪਣੇ ਬਾਪੂ ਨੂੰ ਜ਼ਰੂਰ ਬਚਾਵਾਂਗਾ।

ਲਕੜੀ ਦਾ ਹੋਣ ਕਾਰਨ ਪਿਨਾਕੀਓ ਬੜੇ ਆਰਾਮ ਨਾਲ ਮੱਛੀ ਵਾਂਗ ਪਾਣੀ ਤੋਂ ਤਰਦਾ ਰਿਹਾ। ਲਹਿਰਾਂ ਦੇ ਵੇਗ ਵਿਚ ਕਦੀ ਉਤਾਂਹ ਤੇ ਕਦੀ ਹਿਠਾਂਹ। ਇਕ ਮਿੰਟ ਨੇੜੇ ਵਿਖਾਈ ਦਿੰਦਾ, ਦੂਜੇ ਮਿੰਟ ਦੂਰ। ਅਖ਼ੀਰ ਉਹ ਨਜ਼ਰਾਂ ਤੋਂ ਉਕਾ ਹੀ ਉਹਲੇ ਹੋ ਗਿਆ।

"ਵਿਚਾਰਾ ਬਦਨਸੀਬ", ਇਹ ਕਹਿੰਦੇ ਹੋਏ ਕੰਢੇ ਉਤੇ ਖਲੋਤੇ ਮਛਿਆਰੇ ਘਰੋਂ ਘਰੀਂ ਤੁਰ ਗਏ।



## 24

ਬਾਪੂ ਨੂੰ ਹਰ ਹੀਲੇ ਬਚਾਉਣ ਲਈ ਪਿਨਾਕੀਓ ਸਾਰੀ ਰਾਤ ਸਮੁੰਦਰ 'ਚ ਤੈਰਦਾ ਰਿਹਾ। ਰਾਤ ਵੀ ਕੋਈ ਰਾਤ ਸੀ ਉਹ! ਮੀਂਹ ਝੱਖੜ, ਗੜੇ, ਬੱਦਲ ਅਤੇ ਬਿਜਲੀ । ਬਿਜਲੀ ਦੇ ਲਿਸ਼ਕਾਰਿਆਂ ਨਾਲ ਦਿਨ ਚੜ੍ਹਿਆ ਜਾਪਦਾ ਸੀ, ਕਦੀ ਕਦੀ।

ਤਰਦੇ ਤਰਦੇ ਸਵੇਰ ਹੋਣ ਤੇ ਆਈ। ਦੂਰ, ਬਹੁਤ ਦੂਰ, ਧਰਤੀ ਵਿਖਾਈ ਦਿੱਤੀ। ਇਹ ਇਕ ਟਾਪੂ ਸੀ। ਕੰਢੇ ਤੇ ਪਹੁੰਚਣ ਲਈ ਉਹਨੇ ਬੜੇ ਹੱਥ ਪੈਰ ਮਾਰੇ, ਪਰ ਵਿਅਰਥ। ਲਹਿਰਾਂ ਉਹਨੂੰ ਇਵੇਂ ਥਪੇੜੇ ਮਾਰ ਰਹੀਆਂ ਸਨ ਜਿਵੇਂ ਤੀਲਾ ਹੋਵੇ। ਅਖ਼ੀਰ ਚੰਗੇ ਭਾਗਾਂ ਨੂੰ ਇੱਕ ਵੱਡੀ ਭਾਰੀ ਲਹਿਰ ਆਈ। ਐਡੀ ਵੱਡੀ ਤੇ ਐਡੀ ਤੇਜ਼ ਕਿ ਉਹਨੂੰ ਕੰਢੇ ਤੇ ਜਾ ਸੁੱਟਿਆ। ਡਿੱਗਿਆ ਐਡੀ ਜ਼ੋਰ ਦੀ ਕਿ ਚੂਲਾਂ ਪਸਲੀਆਂ ਭੱਜ ਗਈਆਂ।

ਪਰ ਮਨ ਨੂੰ ਤਸੱਲੀ ਦੇਣ ਲਈ ਆਖ ਦਿੱਤਾ: "ਚਲੋ ਹਾਲੇ ਵੀ ਬਚਾਅ ਹੋ ਗਿਆ।"

ਹੌਲੀ ਹੌਲੀ ਅਸਮਾਨ ਨਿਖਰ ਆਇਆ। ਸੂਰਜ ਆਪਣੇ ਪੂਰੇ ਜੋਬਨ 'ਚ ਬਾਹਰ ਨਿਕਲਿਆ। ਸਮੁੰਦਰ ਸ਼ਾਂਤ ਹੋ ਗਿਆ।

ਹੁਣ ਕਠਪੁਤਲੇ ਨੇ ਆਪਣੇ ਕਪੜੇ ਲਾਹ ਕੇ ਧੁੱਪ 'ਚ ਸੁੱਕਣੇ ਪਾ ਦਿੱਤੇ। ਫੇਰ, ਲੱਗਾ ਐਧਰ ਉਧਰ ਤੱਕਣ। ਖ਼ਬਰੇ ਕਿਧਰੇ ਪਾਣੀ ਦੇ ਵਿਸ਼ਾਲ ਸਤ੍ਹਾ ਉਤੇ ਕੋਈ ਛੋਟੀ ਜਿਹੀ ਕਿਸ਼ਤੀ ਤੇ ਉਹਦੇ ਅੰਦਰ ਬੈਠਾ ਕੋਈ ਆਦਮੀ ਨਜ਼ਰੀਂ ਪੈ ਜਾਵੇ। ਪਰ ਅੱਖਾਂ ਪਾੜ ਪਾੜ ਕੇ ਵੇਖਣ ਮਗਰੋਂ ਵੀ ਉਹਨੂੰ ਕੁਝ ਵਿਖਾਈ ਨਾ ਦਿੱਤਾ। ਦੂਰ ਦੂਰ ਤਾਈਂ ਸਮੁੰਦਰ ਸੀ ਜਾਂ ਅਸਮਾਨ। ਹਾਂ, ਦੂਰ ਦੁਮੇਲ ਕੋਲ ਇਕ ਨਿੱਕੀ ਜਿਹੀ ਕਿਸ਼ਤੀ ਵਰਗੀ ਚੀਜ ਦਾ ਵੀ ਭੁਲੇਖਾ ਜ਼ਰੂਰ ਪੈਂਦਾ ਸੀ।

ਪਿਨਾਕੀਓ ਤਰੀ ਜਾ ਰਿਹਾ ਸੀ ਨਾਲੇ ਦਿਲ ਵਿਚ ਆਖ ਰਿਹਾ ਸੀ— "ਕਿੰਨਾ ਚੰਗਾ ਹੋਵੇ ਜੇਕਰ ਘੱਟੋ ਘੱਟ ਇਸ ਟਾਪੂ ਦਾ ਨਾਂ ਥਹੁ ਪਤਾ ਚਲ ਜਾਵੇ। ਕਿੰਨਾ ਹੀ ਚੰਗਾ ਹੋਵੇ ਜੇਕਰ ਏਥੇ ਦੇ ਵਸਨੀਕਾਂ ਨੂੰ ਨਿਕੇ ਮੁੰਡਿਆਂ ਨੂੰ ਫੜ ਕੇ ਦਰੱਖ਼ਤਾਂ ਨਾਲ ਲਟਕਾਣ ਦੀ ਭੈੜੀ ਆਦਤ ਨਾ ਹੋਵੇ! ਪਰ ਇਹਨਾਂ ਗੱਲਾਂ ਦੀ

ਤਸੱਲੀ ਉਹਨੂੰ ਕੌਣ ਦਿਵਾ ਸਕਦਾ ਸੀ। ਜੇ ਕੋਈ ਉਥੇ ਹੁੰਦਾ ਤਾਂ ਦਵਾਂਦਾ।

ਉਹ ਆਪਣੇ ਆਪ ਨੂੰ ਬਹੁਤ ਕੱਲ-ਮੁਕੱਲਾ ਮਹਿਸੂਸ ਕਰਨ ਲੱਗਾ। ਵਿਚਾਰਾ ਰੋਣ ਹਾਕਾ ਹੋ ਗਿਅ । ਠੀਕ ਉਸੇ ਸਮੇਂ ਪਾਣੀ ਤੋਂ ਬਾਹਰ ਸਿਰ ਕਢੀ, ਆਪਣੀ ਮੌਜ ਵਿਚ, ਇਕ ਵੱਡਾ ਮੱਛ ਉਹਦੇ ਕੋਲੋਂ ਦੀ ਲੰਘਿਆ। ਹੁਣ ਕਠਪੁਤਲੇ ਨੂੰ ਪਤਾ ਨਾ ਲੱਗੇ ਕਿ ਮੱਛ ਨੂੰ ਕਿਹੜੇ ਨਾਂ ਨਾਲ ਬੁਲਾਵੇ। ਪਰ ਉਹਦਾ ਧਿਆਨ ਆਪਣੇ ਵਲ ਕਰਨ ਲਈ ਉੱਚੀ ਦੇ ਕੇ, ਪਰ ਨਿਮਰਤਾ ਨਾਲ, ਪੁਛਿਆ:

"ਏ ਮੱਛ ਜੀ ਮਹਾਰਾਜ, ਗੱਲ ਕਰ ਸਕਦਾ ਹਾਂ, ਇਕ?"

"ਇਕ ਛੱਡ ਦੋ ਕਰੋ, ਬੀਬਾ ਜੀ" ਚੰਗੇ ਮੱਛ ਨੇ ਕਿਹਾ।

"ਕੀ ਤੁਸੀਂ ਕੋਈ ਅਜਿਹੀ ਥਾਂ ਦੱਸ ਸਕਦੇ ਹੋ ਜਿਥੇ ਖਾਣ ਦਾ ਪ੍ਰਬੰਧ ਹੋਵੇ, ਆਪ ਖਾਧੇ ਜਾਣ ਦੇ ਖ਼ਤਰੇ ਬਿਨਾਂ?"

"ਕਿਉਂ ਨਹੀਂ। ਨੇੜੇ ਹੀ ਤਾਂ ਹੈ ਅਜਿਹੀ ਥਾਂ। ਉਸ ਪਗਡੰਡੀ ਪੈ ਕੇ ਨੱਕ ਦੀ ਸੇਧੇ ਜਾ। ਜ਼ਰੂਰ ਅਪੜ ਜਾਏਂਗਾ।"

ਇਕ ਹੋਰ ਗੱਲ ਦੱਸੋਗੇ? ਤੁਸੀਂ ਤਾਂ ਦਿਨ ਰਾਤ ਸਮੁੰਦਰਾਂ 'ਚ ਫਿਰਨ ਵਾਲੇ ਹੋ। ਕਿਤੇ ਮੇਰਾ ਬਾਪੂ ਤਾਂ ਨਹੀਂ ਤੱਕਿਆ। ਨਿੱਕੀ ਜਿਹੀ ਕਿਸ਼ਤੀ ਵਿਚ?

"ਪਰ ਤੇਰਾ ਬਾਪੂ ਹੈ ਕੌਣ?"

"ਮੇਰਾ ਬਾਪੂ? ਮੇਰੇ ਬਾਪੂ ਵਰਗਾ ਚੰਗਾ ਤਾਂ ਕਿਸੇ ਹੋਣਾ ਨਹੀਂ, ਤੇ ਨਾ ਹੀ ਕੋਈ ਮੇਰੇ ਵਰਗਾ ਭੈੜਾ ਪੁੱਤਰ।"

"ਰਾਤੀਂ ਜਿਹਾ ਝਖੜ ਝੁਲਿਆ ਸੀ ਉਸ ਤੋਂ ਤਾਂ ਜਾਪਦਾ ਹੈ ਕਿਸ਼ਤੀ ਅਵੱਸ਼ ਡੁੱਬ ਗਈ ਹੋਣੀ ਏ।" ਮੱਛ ਨੇ ਕਿਹਾ।

"ਤੇ ਮੇਰਾ ਬਾਪੂ?"

"ਉਹ ਇਸ ਵੇਲੇ ਉਸ ਵਡੇ ਮਗਰਮੱਛ ਦੇ ਢਿੱਡ 'ਚ ਪਿਆ ਹੋਣਾ ਏ, ਜਿਸ ਨੇ ਕੁਝ ਦਿਨਾਂ ਤੋਂ ਸਾਡੇ ਇਹਨਾਂ ਪਾਣੀਆਂ ਨੂੰ ਗੰਧਲਾ ਬਣਾ ਰਖਿਆ ਹੈ।

"ਸੱਚੀਂ ਮੁੱਚੀਂ ਬਹੁਤ ਵੱਡਾ ਹੈ ਉਹ ਮਗਰਮੱਛ?"

"ਹਾਂ ਬਹੁਤ ਵੱਡਾ। ਪੰਜ ਮੰਜ਼ਲੇ ਮਕਾਨ ਨਾਲੋਂ ਵੀ ਵੱਡਾ। ਮੂੰਹ ਐਡਾ ਚੌੜਾ ਹੈ ਕਿ ਵਿਚੋਂ ਦੀ ਸਬੂਤੀ ਰੇਲ ਗਡੀ ਸਣੇ ਭਾਫ਼ ਭਫ਼ ਕਰਦੇ ਇੰਜਣ ਦੇ, ਲੰਘ ਜਾਵੇ ।" ਮੱਛ ਨੇ ਕਿਹਾ।

"ਹਾਏ ਮਾਂ।" ਡਰ ਮਾਰੇ ਕਠਪੁਤਲੇ ਦੇ ਮੂੰਹ 'ਚੋਂ ਨਿਕਲ ਗਿਆ। "ਚੰਗਾ ਮੱਛ ਜੀ, ਫੇਰ ਸਾਡਾ ਸਲਾਮ। ਖਿਮਾ ਕਰਨੀ ਤੁਹਾਨੂੰ ਕਸ਼ਟ ਦਿੱਤਾ। ਤੁਹਾਡੀ ਭਲਮਾਨਸਈ ਦਾ ਵੀ ਲੱਖ ਲੱਖ ਧੰਨਵਾਦ।"

ਇਹ ਕਹਿ ਕੇ ਉਹਨੇ ਆਪਣਾ ਰਾਹ ਫੜਿਆ ਤੇ ਕਾਹਲੀ ਕਾਹਲੀ



ਪੈਰ ਪੁੱਟਣ ਲਗਾ ਜਿਵੇਂ ਨਸਦਾ ਹੋਵੇ। ਜੇ ਜ਼ਰਾ ਵੀ ਕਿਧਰੇ ਖੜਾਕ ਕੰਨੀਂ ਪੈਂਦਾ, ਤੁਰਤ ਪਰਤ ਕੇ ਪਿਛਾਂ ਨੂੰ ਤੱਕਦਾ। ਉਹ ਭਿਆਨਕ ਮਗਰਮੱਛ, ਪੰਜ ਮੰਜ਼ਲੇ ਘਰ ਜਿਡਾ ਰੇਲ ਗਡੀ ਇੰਜਣ ਸਮੇਤ ਮੂੰਹ 'ਚ ਪਾਈ ਕਿਤੇ ਉਹਦਾ ਪਿਛਾ ਨਾ ਕਰਦਾ ਹੋਵੇ।

ਅੱਧਾ ਘੰਟਾ ਤੁਰਦੇ ਤੁਰਦੇ ਉਹ ਇਕ ਨਿੱਕੇ ਜਿਹੇ ਸ਼ਹਿਰ 'ਚ ਪੁਜਾ ਜਿਸ ਦਾ ਨਾਂ ਵਜਦਾ ਸੀ— 'ਮਹਿੰਗੀ ਮਖੀਲ ਦਾ ਦੇਸ਼। ਸੜਕਾਂ ਤੇ ਕੰਮ ਕਰਨ ਵਾਲਿਆਂ ਦੀ ਭੀੜ ਭਾੜ ਸੀ।

ਕੋਈ ਐਧਰ ਨਸਦਾ ਸੀ ਤੇ ਕੋਈ ਉਧਰ। ਹਰ ਇਕ ਕਿਸੇ ਨਾ ਕਿਸੇ ਕੰਮ ਵਿਚ ਰੁਝਾ ਪਿਆ ਸੀ। ਲਾਲਟੈਨ ਲੈ ਕੇ ਟੋਲਣ ਨਾਲ ਵੀ ਕੋਈ ਵੇਹਲਾ ਜਾਂ ਨਕਾਰਾ ਨਹੀਂ ਸੀ ਲੱਭ ਸਕਦਾ।

"ਸਾਡੇ ਮਾਫਕ ਨਹੀਂ ਇਹ ਦੇਸ਼। ਅਸੀਂ ਕੋਈ ਜੰਮੇਂ ਹਾਂ ਕੰਮ ਕਰਨ ਨੂੰ? ਪਿਨਾਕੀਓ ਨੇ ਆਪਣੇ ਆਪ ਨੂੰ ਕਿਹਾ।

ਐਨੇ ਚਿਰ ਨੂੰ ਭੁੱਖ ਨਾਲ ਢਿਡ 'ਚ ਚੂਹੇ ਨੱਚਣ ਲੱਗ ਪਏ। ਹੋ ਵੀ ਤਾਂ ਗਏ ਸਨ ਚਵੀ ਘੰਟੇ ਕੁਝ ਖਾਧੇ ਪੀਤੇ। ਕਿੰਨੇ ਚਿਰ ਤੋਂ ਉਹਨੇ ਇਕ ਗਰਾਹੀ ਤੱਕ ਮੂੰਹ 'ਚ ਨਹੀਂ ਸੀ ਪਾਈ। ਵਿਚਾਰਾ ਸੋਚ ਰਿਹਾ ਸੀ ਕਿ ਕੀ ਕਰੇ। ਢਿੱਡ ਭਰਨ ਦੇ ਦੋ ਹੀ ਤਰੀਕੇ ਸਨ। ਜਾਂ ਕੰਮ ਕਰਨਾ ਜਾਂ ਭੀਖ ਮੰਗਣਾ। ਕਿਸੇ ਅੱਗੇ ਹੱਥ ਟੱਡਦੇ ਉਹਨੂੰ ਲਜਿਆ ਆਂਦੀ ਸੀ, ਕਿਉਂਜੋ ਉਹਦਾ ਬਾਪੂ ਹਮੇਸ਼ਾ ਕਿਹਾ ਕਰਦਾ ਸੀ ਕਿ ਭਿੱਖ ਮੰਗਣ ਦਾ ਅਧਿਕਾਰ ਜਾਂ ਤੇ ਬੁੱਢਿਆਂ ਨੂੰ ਹੈ ਜਾਂ ਲੂਲੇ ਲੰਙਿਆਂ ਨੂੰ। ਇਸ ਦੁਨੀਆਂ 'ਚ ਜਿਹੜੇ ਸੱਚੀਮੁੱਚੀ ਨਿਰਧਨ ਹੋਣ ਉਹ ਤਾਂ ਹਨ ਸਹਾਇਤਾ ਦੇ ਅਧਿਕਾਰੀ। ਪਰ ਅਜਿਹੇ ਗ਼ਰੀਬ ਉਹ ਹੁੰਦੇ ਨੇ ਜਿਹੜੇ ਸਿਆਣੀ ਉਮਰ ਹੋਣ ਕਰਕੇ ਜਾਂ ਬੀਮਾਰੀ ਕਾਰਨ ਆਪਣੇ ਦਸਾਂ ਨਹੁੰਆਂ ਦੀ ਕਮਾਈ ਨਾਲ ਰੋਟੀ ਨਹੀਂ ਕਮਾ ਸਕਦੇ। ਇਹਨਾਂ ਤੋਂ ਛੁੱਟ ਬਾਕੀ ਸਭਨਾਂ ਨੂੰ ਕੰਮ ਕਰਨਾ ਜ਼ਰੂਰੀ ਏ। ਅਤੇ ਜੇ ਕੰਮ ਕਰਨ ਤੋਂ ਕਤਰਾਣ ਅਤੇ ਭੁੱਖੇ ਮਰਣ, ਫਿਰ ਕਸੂਰ ਉਹਨਾਂ ਦਾ ਆਪਣਾ ਹੀ ਹੈ।

ਠੀਕ ਉਸੇ ਵੇਲੇ ਉਹਦੇ ਸਾਹਮਣੇ ਦੀ ਸੜਕ ਤੇ ਇਕ ਆਦਮੀ ਪਸੀਨੋਂ ਪਸੀਨੀ ਹੋਇਆ, ਕੋਲਿਆਂ ਦੀ ਰੇੜ੍ਹੀ ਖਿੱਚੀ ਲਈ ਜਾਂਦਾ ਲੰਘਿਆ। ਪਿਨਾਕੀਓ ਨੂੰ ਸ਼ਕਲ ਤੋਂ ਉਹ ਚੰਗਾ ਬੰਦਾ ਲਗਿਆ। ਲਜਿਆ ਨਾਲ ਅੱਖਾਂ ਹੇਠਾਂ ਕਰਕੇ, ਹੌਲੀ ਦੇ ਕੇ, ਪਿਨਾਕੀਓ ਉਹਨੂੰ ਕਹਿਣ ਲਗਾ, "ਪੈਸਾ ਮਿਲੇਗਾ। ਮੈਂ ਭੁੱਖ ਨਾਲ ਮਰ ਰਿਹਾ ਹਾਂ।"

"ਇਕ ਪੈਸਾ ਨਹੀਂ ਦੋ ਲਈਂ। ਪਰ ਜੇਕਰ ਸਾਹਮਣੇ ਘਰ ਤਾਈਂ ਕੋਲੇ ਦੇ ਦੋ ਰੇਹੜੇ ਲਜਾਣ 'ਚ ਮੇਰੀ ਮਦਦ ਕਰੇਂ ਤਾਂ।"

"ਨਾ ਭਈ ਨਾ। ਤੂੰ ਕੀ ਸਮਝਦਾ ਏਂ ਕਿ ਤੇਰੇ ਅਸੂਲਾਂ ਦੀ ਖ਼ਾਤਰ ਮੈਂ ਢੱਗਾ ਬਣ ਜਾਵਾਂ? ਮੈਂ ਕਦੀ ਰੇੜ੍ਹਾ ਰੂੜ੍ਹਾ ਨਹੀਂ ਖਿੱਚਿਆ।" ਪਿਨਾਕੀਓ ਨੇ ਖਿਝ ਕੇ ਕਿਹਾ।

"ਚੰਗਾ ਫੇਰ ਪੁੱਤਰਾ, ਕੀ ਲੋੜ ਏ ਤੈਨੂੰ ਹੱਥ ਹਲਾਣ ਦੀ? ਪਰ ਜੇ ਕਰ ਸੱਚੀਂ ਭੁੱਖਾ ਮਰਦਾ ਪਿਆ ਏਂ, ਦੰਦੀ ਕਿਉਂ ਨਹੀਂ ਵਢ ਲੈਂਦਾ ਇਸ ਆਪਣੇ ਨਖ਼ਰੇ ਨੂੰ। ਖ਼ਬਰੇ ਇਸ ਤਰ੍ਹਾਂ ਤੇਰੀ ਭੁੱਖ ਲਹਿ ਜਾਵੇ। ਪਰ ਰਤਾ ਖ਼ਿਆਲ ਰੱਖੀਂ, ਬਹੁਤਾ ਨਾ ਖਾ ਜਾਈਂ ਮਤੇ ਬਦਹਜ਼ਮੀ ਹੁੰਦੀ ਫਿਰੇ।

ਕੁਝ ਚਿਰ ਪਿਛੋਂ ਇਕ ਰਾਜ ਲੰਘਿਆ ਜਿਹਨੇ ਆਪਣੇ ਮੋਢਿਆਂ ਤੇ ਗਾਰੇ ਦੀ ਤਗਾਰੀ ਚੁੱਕੀ ਹੋਈ ਸੀ।

"ਮਹਾਰਾਜ ਜੀ ਕੋਈ ਪੈਸਾ ਟਕਾ ਦੇਣ ਦੀ ਕਿਰਪਾ ਕਰੋਗੇ? ਮੈਂ ਗ਼ਰੀਬ ਭੁੱਖ ਨਾਲ ਨਿਢਾਲ ਹੋ ਰਿਹਾ ਹਾਂ।"

"ਕਿਉਂ ਨਹੀਂ, ਕਿਉਂ ਨਹੀਂ ਆ ਮੇਰੇ ਨਾਲ ਜ਼ਰਾ ਹੱਥ ਪੁਆਈਂ ਤਗਾਰੀ ਨੂੰ। ਇਕ ਦੀ ਥਾਂ ਪੰਜ ਪੈਸੇ ਮਿਲਣਗੇ।"

"ਤਗਾਰੀ ਬਹੁਤ ਭਾਰੀ ਏ ਅਤੇ ਮੈਂ ਕੰਮ ਕਰਨਾ ਸਿਖਿਆ ਨਹੀਂ।

"ਜੇ ਹੱਡ ਤੋੜਨੇ ਨਹੀਂ ਸਿਖਿਆ ਤਾਂ, ਪੁੱਤਰਾ, ਹੁੰਦਾ ਰਹਿ ਨਿਢਾਲ ਫੇਰ। ਤੇਰੀ ਮਰਜ਼ੀ।"

ਅਗਲੇ ਅੱਧੇ ਘੰਟੇ ਦੇ ਵਿਚ ਵਿਚ ਉਹਦੇ ਕੋਲੋਂ ਕੋਈ ਵੀਹ ਕੁ ਆਦਮੀ ਲੰਘੇ। ਹਰ ਇਕ ਅਗੇ ਪਿਨਾਕੀਓ ਨੇ ਹੱਥ ਅੱਡਿਆ। ਪਰ ਸਾਰਿਆਂ ਤੋਂ ਇਕੋ ਜਵਾਬ ਮਿਲਿਆ, "ਸ਼ਰਮ ਨਹੀਂ ਆਉਂਦੀ ਤੈਨੂੰ? ਸੜਕ ਤੇ ਖਲੋ ਕੇ ਲਿਲ੍ਹਕੜੀਆਂ ਕੱਢਣ ਨਾਲੋਂ ਕੋਈ ਕੰਮ ਕਾਜ ਕਰ ਲੈ ਤੇ ਰੋਟੀ ਕਮਾਣੀ ਸਿੱਖ।"

ਅਖੀਰ 'ਚ ਪਾਣੀ ਦੇ ਦੋ ਘੜੇ ਚੁੱਕੀ ਇਕ ਜਨਾਨੀ ਲੰਘੀ।

"ਗੁਸਾ ਤੇ ਨਾ ਕਰੇਂਗੀ ਜੇ ਮੈਂ ਤੇਰੇ ਘੜੇ 'ਚੋਂ ਘੁਟ ਕੁ ਪਾਣੀ ਪੀ ਲਵਾਂ।" ਪਿਨਾਕੀਓ ਨੇ ਪਿਆਸ ਨਾਲ ਤੜਫਦੇ ਹੋਏ ਆਖਿਆ।

"ਪੀਓ ਜੀ ਪੀਓ। ਕਾਕਾ", ਦੇਵੀ ਨੇ ਘੜਿਆਂ ਨੂੰ ਜ਼ਮੀਨ ਤੇ ਰੱਖਦੇ ਹੋਏ ਕਿਹਾ।

ਪਿਨਾਕੀਓ ਸਪੰਜ ਵਾਂਗ ਪਾਣੀ ਪੀ ਗਿਆ। ਫੇਰ ਮੂੰਹ ਪੂੰਝਦੇ ਹੋਏ ਹੌਲੀ ਦੇ ਕੇ ਕਹਿਣ ਲਗਾ, "ਤ੍ਰੇਹ ਤੇ ਲਥ ਗਈ। ਜੇ ਕਿਤੇ ਭੁੱਖ ਵੀ ਐਸੇ ਤਰ੍ਹਾਂ



ਦੂਰ ਹੋ ਸਕੇ?" ਦੇਵੀ ਨੇ ਇਹ ਗੱਲ ਸੁਣਦੇ ਸਾਰ ਕਿਹਾ, "ਜੇਕਰ ਤੂੰ ਦੋਹਾਂ ਘੜਿਆਂ 'ਚੋਂ ਇਕ ਮੇਰੇ ਘਰ ਤਾਈਂ ਪਹੁੰਚਾਣ ਵਿਚ ਸਹਾਇਤਾ ਕਰੇਂ ਤਾਂ ਮੈਂ ਤੈਨੂੰ ਰੋਟੀ ਵੀ ਖਵਾ ਦੇਵਾਂਗੀ।"

ਪਿਨਾਕੀਓ ਨੇ ਘੜੇ ਵਲ ਤੱਕਿਆ। ਪਰ ਸੁੰਨਵੱਟਾ ਹੋ ਕੇ ਰਹਿ ਗਿਆ। ਨਾ ਹਾਂ ਕਰੇ ਤੇ ਨਾਂਹ।

"ਨਾਲ ਸਲੂਣਾ ਵੀ ਮਿਲੇਗਾ।" ਦੇਵੀ ਨੇ ਲਾਲਚ ਦਿੱਤਾ।

ਪਿਨਾਕੀਓ ਨੇ ਇਕ ਵਾਰ ਫੇਰ ਘੜੇ ਵਲ ਨਜ਼ਰ ਮਾਰੀ।

"ਸਲੂਣੇ ਮਗਰੋਂ ਲੱਡੂ ਵੀ ਮਿਲਣਗੇ।"

ਪਿਨਾਕੀਓ ਅਖ਼ੀਰ ਲਲਚਾ ਗਿਆ ਅਤੇ ਮਨ ਪੱਕਾ ਕਰਕੇ ਕਹਿਣ ਲਗਾ, 'ਘੜਾ ਮੈਂ ਲੈ ਜਾਣ ਨੂੰ ਤਿਆਰ ਹਾਂ।"

ਘੜਾ ਭਾਰੀ ਸੀ। ਹੱਥੀਂ ਲੈ ਜਾਣਾ ਔਖਾ ਸੀ, ਸੋ ਕਠਪੁਤਲਾ ਸਿਰ ਤੇ ਧਰ ਤੁਰਿਆ। ਘਰ ਪੁਜ ਕੇ ਦੇਵੀ ਨੇ ਪਿਨਾਕੀਓ ਨੂੰ ਇਕ ਪਰੋਸੇ ਪਰਸਾਏ ਮੇਜ਼ ਤੇ ਬਿਠਾ ਦਿੱਤਾ। ਉਹਦੇ ਸਾਹਮਣੇ ਰੋਟੀ, ਸਲੂਣਾ ਅਤੇ ਮਠਿਆਈ ਲਿਆ ਧਰੀ।

ਪਿਨਾਕੀਓ ਹਾਬੜੇ ਮੁੰਡੇ ਵਾਂਗ ਰੋਟੀ ਅੰਦਰ ਸਿੱਟਣ ਦੀ ਕਰ ਰਿਹਾ ਸੀ। ਇੰਜ ਜਾਪਦਾ ਸੀ ਜਿਵੇਂ ਉਸ ਦਾ ਢਿੱਡ ਟੋਇਆ ਹੋਵੇ।

ਜਦ ਕੁਝ ਗਰਾਹੀਆਂ ਖਾ ਕੇ ਪਿਨਾਕੀਓ ਨੇ ਉਤਾਂਹ ਸਿਰ ਚੁੱਕਿਆ ਦੇਵੀ ਦਾ ਧੰਨਵਾਦ ਕਰਨ ਲਈ ਉਹਦੇ ਮੂੰਹ 'ਚੋਂ ਨਿਕਲ ਪਿਆ, "ਊ-ਈ-ਈ।" ਹੈਰਾਨੀ ਦੀ ਕੋਈ ਹੱਦ ਨਾ ਰਹੀ। ਅੱਖੀਆਂ ਟੱਡੀਆਂ ਰਹਿ ਗਈਆਂ। ਹੱਥ ਹਵਾਂ 'ਚ, ਰੋਟੀ ਦੀ ਗਰਾਹੀ ਮੂੰਹ 'ਚ।

"ਇਹ ਹੈਰਾਨੀ ਕਿਉਂ?" ਦੇਵੀ ਨੇ ਮੁਸਕਰਾਂਦੇ ਹੋਇਆਂ ਪੁੱਛਿਆ।

"ਤੁਸੀਂ ਤਾਂ.....ਤੁਸੀਂ ਤਾਂ......ਤੁਸੀਂ ਤਾਂ.....ਉਹੀ ਓ....... ਬਿਲਕੁਲ ਉਹੀ.......ਹਾਂ ਹਾਂ ਹਾਂ-ਬਿਲਕੁਲ ਉਹੀ-ਸਚੀ ਮੁਚੀ......ਉਹੀ ਆਵਾਜ਼ ਉਹੀ ਅੱਖਾਂ, ਉਹੀ ਵਾਲ...ਹਾਂ ਹਾਂ......ਤੁਹਾਡੇ ਵਾਲ ਵੀ ਨੀਲੇ ਨੇ ਜਿਵੇਂ ਉਹਦੇ ਸਨ.....ਮੇਰੀ ਫ਼ਾਤਾ ਦੇ......ਹੁਣ ਤਾਂ ਕਹਿ ਦਿਓ ਕਿ ਤੁਸੀਂ ਮੇਰੀ ਫ਼ਾਤਾ ਈ ਹੋ....ਹੋਰ ਮੈਨੂੰ ਜ਼ਿਆਦਾ ਨਾ ਰੁਆਓ। ਪਤਾ ਏ, ਕਿੰਨਾਂ ਕਿੰਨਾ ਰੋਇਆ ਹਾਂ ਮੈਂ....ਕਿੰਨਾ ਦੁਖੀ ਹਾਂ...ਤੁਸਾਂ ਬਿਨਾਂ।"

ਇਹ ਕਹਿ ਕੇ ਪਿਨਾਕੀਓ ਨੇ ਗੋਡੇ ਟੇਕ ਦਿੱਤੇ। ਫੇਰ ਲੱਗਾ ਰੋਣ ਜਫੀਆਂ ਪਾ ਪਾ ਪਰੀ ਨੂੰ।

## 25

ਪਹਿਲਾਂ ਤਾਂ ਪਰੀ ਨੇ ਇਹ ਕਹਿਣਾ ਸ਼ੁਰੂ ਕੀਤਾ ਕਿ ਉਹ ਨੀਲੇ ਵਾਲਾਂ ਵਾਲੀ ਫ਼ਾਤਾ ਨਹੀਂ। ਪਰ ਜਦ ਤੱਕਿਆ ਕਿ ਭੇਦ ਖੁੱਲ੍ਹ ਚੁੱਕਾ ਏ ਅਤੇ ਏਸ ਨਾਟਕ ਨੂੰ ਹੋਰ ਲਮਕਾਉਣਾ ਬੇਅਰਥ ਹੈ, ਤਦ ਇੰਜ ਆਖਦਿਆਂ ਹੋਇਆਂ ਮੰਨ ਗਈ, ਉਏ ਸ਼ੈਤਾਨ ਕਠਪੁਤਲਿਆ, ਤੈਨੂੰ ਕਿਥੋਂ ਭਿਣਖ ਪਈ ਕਿ ਮੈਂ ਉਹੀ ਹਾਂ?"

"ਚਲੋ ਚੰਗਾ ਹੋਇਆ, ਆਪ ਹੀ ਫੁਟ ਪਏ ਨਾ।"

"ਯਾਦ ਏ ਨਾ, ਜਦ ਪਿਛਲੀ ਵਾਰ ਮਿਲੀ ਸਾਂ। ਇਕ ਛੋਟੀ ਜਿਹੀ ਕੁੜੀ ਸਾਂ ਉਸ ਵੇਲੇ। ਹੁਣ ਤਾਂ ਮੈਂ ਖ਼ਾਸੀ ਵੱਡੀ ਹੋ ਗਈ ਹਾਂ-ਐਨੀ ਵੱਡੀ ਕਿ ਤੇਰੀ ਮਾਂ ਲੱਗਦੀ ਹਾਂ।"

"ਫਿਰ ਹੁਣ ਮੈਂ ਤੁਹਾਨੂੰ ਭੈਣ ਆਖਣ ਦੀ ਥਾਂ ਮਾਂ ਕਹਿ ਕੇ ਸਦ ਸਕਦਾ ਹਾਂ। ਕਿੰਨੇ ਚਿਰਾਂ ਤੋਂ ਮੈਨੂੰ ਵੀ ਇਹ ਹਿਰਖ ਸੀ ਕਿ ਹੋਰਨਾਂ ਮੁੰਡਿਆਂ ਵਾਂਗ ਮੈਂ ਵੀ ਕਿਸੇ ਨੂੰ ਮਾਂ ਕਹਿਕੇ ਬੁਲਾਵਾਂ। ਪਰ ਇਹ ਦਸੋਂ, ਤੁਸੀਂ ਐਨੀ ਛੇਤੀ ਵੱਡੇ ਕਿਵੇਂ ਹੋ ਗਏ?

"ਇਸ ਵਿਚ ਵੀ ਕੋਈ ਭੇਦ ਹੈ।"

ਇਹ ਭੇਦ ਮੈਨੂੰ ਵੀ ਚਾ ਦਸੋ। ਜ਼ਰਾ ਮੈਂ ਵੀ ਤਾਂ ਵੇਖਾਂ ਇਕ ਦਮ ਕਿਵੇਂ ਵੱਡਾ ਹੋਈਦਾ ਹੈ। ਤੱਕੋਂ ਨਾ, ਮੈਂ ਸਦਾ ਤੋਂ ਠੀਂਗਣੇ ਦਾ ਠੀਂਗਣਾ ਹੀ ਹਾਂ।"

"ਪਰ ਤੂੰ ਵਧ ਨਹੀਂ ਸਕਦਾ।" ਫ਼ਾਤਾ ਨੇ ਉੱਤਰ ਦਿੱਤਾ।

"ਕਿਉਂ?"

ਕਿਉਂਕਿ ਕਠਪੁਤਲੇ ਕਦੀ ਵਧਿਆ ਨਹੀਂ ਕਰਦੇ। ਕਠਪੁਤਲੇ, ਜੋ ਜੰਮਣ ਵੇਲੇ ਉਹੀ ਮਰਨ ਵੇਲੇ ।"

"ਕਠਪੁਤਲਾ ਰਹਿ ਰਹਿ ਕੇ ਅੱਕ ਗਿਆ ਹਾਂ ਹੁਣ ਤਾਂ ਮੈਂ। ਸਮਾਂ ਆ ਗਿਆ ਹੈ ਕਿ ਮੈਂ ਵੀ ਹੋਰਨਾਂ ਵਾਂਗ ਆਦਮੀ ਬਣ ਜਾਵਾਂ।"

"ਜ਼ਰੂਰ ਬਣੇਂਗਾ। ਜੇ ਆਦਮੀ ਬਣਨ ਜੋਗਾ ਹੋਵੇਂਗਾ ਤਾਂ।"

"ਹਲਾ ਜੀ? ਪਰ ਉਸ ਜੋਗਾ ਬਣਨ ਲਈ ਕਰੀਦਾ ਕੀ ਹੁੰਦਾ ਏ?"



"ਇਹ ਵੀ ਕੋਈ ਔਖਾ ਹੈ? ਬਸ ਚੰਗਾ ਬੱਚਾ ਬਣਨ ਦੀ ਲੋੜ ਹੈ।"

"ਕੀ ਮੈਂ ਅੱਗੇ ਹੀ ਚੰਗਾ ਨਹੀਂ?"

"ਰਤਾ ਵੀ ਨਹੀਂ। ਚੰਗੇ ਬੱਚੇ ਪੜ੍ਹਨ ਲਿਖਣ ਦਾ ਸ਼ੌਕ ਰੱਖਦੇ ਨੇ ਅਤੇ ਕੰਮ ਦਾ ਵੀ। ਪਰ ਤੂੰ ਤਾਂ.....।"

"ਤੇ ਮੈਂ ਸਾਰਾ ਸਾਲ ਵੇਹਲੀਆਂ ਖਾਣ ਗਿਝਿਆਂ ਹਾਂ।"

"ਚੰਗੇ ਬੱਚੇ ਸਦਾ ਸੱਚ ਬੋਲਦੇ ਨੇ.....ਪਰ ਤੂੰ....।"

"ਤੇ ਮੈਂ ਝੂਠਿਆਂ ਦਾ ਗੁਰੂ ਹਾਂ।"

"ਚੰਗੇ ਬੱਚੇ ਆਪਣੇ ਆਪ ਸਕੂਲ ਜਾਇਆ ਕਰਦੇ ਨੇ।"

"ਤੇ ਮੈਨੂੰ ਸਕੂਲ ਦਾ ਨਾਂ ਸੁਣ ਕੇ ਗ਼ਸ਼ੀ ਪੈਂਦੀ ਹੈ। ਅਜ ਤੋਂ ਮੈਂ ਆਪਣੇ ਚਾਲੇ ਬਦਲਦਾ ਹਾਂ।"

"ਵਚਣ ਦੇਹ।"

"ਵਚਨ ਦਿੱਤਾ। ਮੈਂ ਵੀ ਚੰਗਾ ਬੱਚਾ ਬਣ ਕੇ ਆਪਣੇ ਬਾਪੂ ਦੀ ਬਾਂਹ ਬਣਾਂਗਾ। ਪਰ ਹਾਂ, ਵਿਚਾਰਾ ਬਾਪੂ ਪਤਾ ਨਹੀਂ ਐਸ ਵੇਲੇ ਕਿੱਥੇ ਹੈ?"

"ਕੀ ਪਤਾ।"

"ਉਹਨੂੰ ਮਿਲ ਵੀ ਸਕਾਂਗਾ ਕਿ ਨਹੀਂ? ਗਲਵਕੜੀ ਵੀ ਪਾ ਸਕਾਂਗਾ ਕਿ ਨਹੀਂ?"

"ਆਸ ਤਾਂ ਹੈ ਮਿਲੇਗਾ।"

ਇਹ ਸੁਣ ਕੇ ਪਿਨਾਕੀਓ ਦੀ ਖ਼ੁਸ਼ੀ ਦੀ ਕੋਈ ਹੱਦ ਨਾ ਰਹੀ। ਲੱਗਾ ਛਾਲਾਂ ਮਾਰਨ ਅਤੇ ਫ਼ਾਤਾ ਦਾ ਹੱਥ ਫੜ ਕੇ ਚੁੰਮਣ। ਫੇਰ, ਮੂੰਹ ਚੁੱਕ ਕੇ ਅਤੇ ਉਹਦੇ ਵਲ ਪਿਆਰ ਨਾਲ ਦੇਖਦੇ ਹੋਇਆਂ ਪੁੱਛਣ ਲਗਾ—

"ਮਾਂ, ਇਕ ਗੱਲ ਦੱਸ। ਕੀ ਇਹ ਠੀਕ ਹੈ ਕਿ ਤੂੰ ਮਰ ਗਈ ਸੈਂ?"

"ਨਹੀਂ ਤਾਂ..." ਫ਼ਾਤਾ ਨੇ ਮੁਸਕਰਾਂਦੇ ਹੋਏ ਕਿਹਾ।

"ਤੈਨੂੰ ਕੀ ਪਤਾ ਮੈਨੂੰ ਕਿੰਨਾਂ ਕੁ ਦੁੱਖ ਹੋਇਆ ਸੀ ਜਦੋਂ ਮੈਂ ਸਿਲ ਉਤੇ ਉਕਰੇ ਹੋਏ ਇਹ ਸ਼ਬਦ ਪੜ੍ਹੇ ਸਨ...'ਏਥੇ ਦਫ਼ਨ ਹੈ'......?"

"ਮੈਨੂੰ ਪਤਾ ਹੈ। ਏਸੇ ਕਰਕੇ ਹੀ ਤਾਂ ਮੈਂ ਤੈਨੂੰ ਖਿਮਾ ਕਰ ਦਿੱਤਾ ਹੈ। ਤੇਰਾ ਦੁੱਖ ਤਕ ਕੇ ਤਾਂ ਹੀ ਮੈਨੂੰ ਪਤਾ ਲਗਾ ਸੀ ਕਿ ਤੂੰ ਅੰਦਰੋਂ ਕਿੰਨਾ ਸੱਚਾ ਤੇ ਸਾਫ਼ ਹੈਂ। ਬੱਚੇ ਭਾਵੇਂ ਭੈੜੇ ਵੀ ਹੋਣ, ਫੇਰ ਵੀ ਜੇ ਦਿਲੋਂ ਚੰਗੇ ਹਨ ਉਹਨਾਂ ਦੇ ਸਿੱਧੇ ਰਸਤੇ ਪੈਣ ਦੀ ਸਦਾ ਆਸ ਹੋ ਸਕਦੀ ਹੈ। ਇਸ ਕਰਕੇ ਹੀ ਮੈਂ ਤੈਨੂੰ ਏਥੋਂ ਤਾਈਂ ਲੱਭਣ ਆਈ। ਹੁਣ ਤੂੰ ਮੈਨੂੰ ਮਾਂ ਕਹਿ ਕੇ ਬੁਲਾ ਸਕਦਾ ਹੈ।"

"ਕਿੰਨੀ ਚੰਗੀ ਗੱਲ ਹੈ।" ਪਿਨਾਕੀਓ ਨੇ ਖ਼ੁਸ਼ੀ ਨਾਲ ਟਪ ਕੇ ਕਿਹਾ।

ਤੈਨੂੰ ਅੱਜ ਤੋਂ ਮੇਰਾ ਆਖਾ ਮੰਨਣਾ ਪਵੇਗਾ ਅਤੇ ਉਹੀ ਕਰਨਾ ਜੋ ਮੈਂ ਕਹਾਂਗੀ।"

"ਜ਼ਰੂਰ, ਜ਼ਰੂਰ, ਜ਼ਰੂਰ।"

"ਕਲ੍ਹ ਤੋਂ ਤੂੰ ਸਕੂਲ ਜਾਣਾ ਸ਼ੁਰੂ ਕਰ ਦੇਵੇਂਗਾ।"

ਇਹ ਸੁਣ ਕੇ ਪਿਨਾਕੀਓ ਕੁਝ ਠੰਢਾ ਪੈ ਗਿਆ।

"ਇਸ ਮਗਰੋਂ ਤੂੰ ਕੋਈ ਕੰਮ ਕਾਜ ਲਗੇਂਗਾ।" ਪਿਨਾਕੀਓ ਹੋਰ ਵੀ ਉਦਾਸ ਜਿਹਾ ਹੋ ਗਿਆ।

"ਇਹ ਮੂੰਹ 'ਚ ਕੀ ਬੁੜ ਬੁੜ ਕਰਦਾ ਏਂ?" ਫ਼ਾਤਾ ਨੇ ਜ਼ਰਾ ਗੁੱਸੇ ਨਾਲ ਪੁਛਿਆ।

"ਮੈਂ ਆਖ ਰਿਹਾ ਸਾਂ ਕਿ ਸਕੂਲ ਜਾਣ ਦਾ ਤਾਂ ਮੇਰਾ ਹੁਣ ਦਿਲ ਹੀ ਨਹੀਂ ਰਿਹਾ ।" ਕਠਪੁਤਲੇ ਨੇ ਦਬੀ ਜ਼ਬਾਨ 'ਚ ਆਖਿਆ।

"ਨਹੀਂ ਜੀ ਨਹੀਂ। ਇਹ ਗੱਲ ਚੰਗੀ ਤਰ੍ਹਾਂ ਸਮਝ ਲੈ। ਕਿਸੇ ਕੰਮ ਸਿੱਖਣ ਲਈ ਜਾਂ ਪੜ੍ਹਨ ਲਿਖਣ ਲਈ ਕਦੀ ਵੀ ਦੇਰ ਨਹੀਂ ਹੋਇਆ ਕਰਦੀ।"

"ਪਰ ਮੈਂ ਨਾ ਤੇ ਕਿਸੇ ਕਾਰੇ ਲਗਣਾ ਹੈ ਅਤੇ ਨਾ ਹੀ ਕੋਈ ਹੁਨਰ ਸਿੱਖਣਾ ਹੈ।"

"ਕਿਉਂ?"

"ਕਿਉਂਕਿ ਕੰਮ ਮੈਨੂੰ ਆਫ਼ਤ ਲੱਗਦਾ ਹੈ।"

"ਪੁੱਤਰਾ, ਜਿਹੜੇ ਇੰਜ ਆਖਿਆ ਕਰਦੇ ਨੇ ਉਹ ਕਦੀ ਨਾ ਕਦੀ ਜਾਂ ਜੇਲ ਜਾਂ ਹਸਪਤਾਲ ਪੁੱਜ ਕੇ ਰਹਿੰਦੇ ਨੇ। ਆਦਮੀ ਭਾਵੇਂ ਅਮੀਰ ਹੋਵੇ ਭਾਵੇਂ ਗ਼ਰੀਬ ਇਸ ਦੁਨੀਆਂ ਵਿਚ ਉਹਦਾ ਆਹਰੇ ਲਗਣਾ ਜ਼ਰੂਰੀ ਏ। ਵਿਹਲਾ ਰਹਿਣਾ ਬਹੁਤ ਬੁਰਾ ਹੈ। ਵਿਹਲੇਪਣ ਦਾ ਰੋਗ ਸਭ ਰੋਗਾਂ ਨਾਲੋਂ ਭੈੜਾ ਹੈ। ਇਹਦਾ ਛੇਤੀ ਇਲਾਜ ਕਰਨਾ ਚਾਹੀਦਾ ਹੈ। ਬਚਪਨ ਤੋਂ ਹੀ। ਨਹੀਂ ਤੇ ਵੱਡੇ ਹੋ ਕੇ ਇਹ ਬਲਾ ਗਲੋਂ ਨਹੀਂ ਲਥਦੀ।" ਫ਼ਾਤਾ ਨੇ ਕਿਹਾ।

ਇਹ ਸ਼ਬਦ ਪਿਨਾਕੀਓ ਦੇ ਦਿਲ ਵਿਚ ਉਤਰ ਗਏ। ਉਤਾਂਹ ਨੂੰ ਸਿਰ ਚੁਕ ਕੇ ਆਖਣ ਲਗਾ: "ਹਾਂ, ਹਾਂ ਮੈਂ ਅਵੱਸ਼ ਪੜ੍ਹਾਂਗਾ, ਕੰਮ ਕਰਾਂਗਾ ਅਤੇ ਜੋ ਕੁਝ ਵੀ ਤੂੰ ਆਖੇਂਗੀ ਕਰਾਂਗਾ ਕਿਉਂਕਿ ਕਠਪੁਤਲੇ ਦੀ ਜ਼ਿੰਦਗੀ ਤੋਂ ਹੁਣ ਮੈਂ ਤੰਗ ਆ ਚੁੱਕਾ ਹਾਂ। ਕੁਝ ਵੀ ਹੋ ਜਾਏ ਇਕ ਚੰਗਾ ਮੁੰਡਾ ਬਣ ਕੇ ਦਿਖਾਵਾਂਗਾ। ਤੂੰ ਵਚਨ ਦਿਤਾ ਹੈ ਨਾ ਮੈਨੂੰ ਆਦਮੀ ਬਣਾਨ ਦਾ ।

"ਹਾਂ ਵਚਨ ਦਿੱਤਾ ਹੈ, ਪਰ ਹੈ ਇਹ ਗੱਲ ਤੇਰੇ ਆਪਣੇ ਹੱਥ।



## 26

ਅਗਲੇ ਦਿਨ ਪਿਨਾਕੀਓ ਸਕੂਲੇ ਗਿਆ। ਜਦੋਂ ਸਕੂਲ ਦੇ ਸ਼ਤੂੰਗੜੇ ਬੱਚਿਆਂ ਨੇ ਇਕ ਕਠਪੁਤਲੇ ਨੂੰ ਸਕੂਲ ਆਉਂਦੇ ਤੱਕਿਆ ਉਹਨਾਂ ਨੇ ਆਪਣੀ ਆਦਤ ਅਨੁਸਾਰ ਮਖ਼ੌਲ ਤੇ ਮਖ਼ੌਲ ਕਰਨੇ ਸ਼ੁਰੂ ਕਰ ਦਿੱਤੇ। ਪਹਿਲਾਂ ਤਾਂ ਜ਼ੋਰ ਦੀ ਹਾਸਾ ਪਿਆ। ਫੇਰ ਕਦੀ ਕੋਈ ਟੋਪੀ ਉਛਾਲੇ, ਕੋਈ ਪਿਛੋਂ ਕੋਟ ਖਿੱਚੇ, ਕੋਈ ਸਿਆਹੀ ਨਾਲ ਉਹਦੇ ਨੱਕ ਹੇਠ ਮੁਛਾਂ ਲਾ ਦੇਵੇ, ਕੋਈ ਉਹਦੇ ਹੱਥਾਂ ਪੈਰਾਂ 'ਚ ਸੂਈਆਂ ਚੋਭੇ ।

ਕੁਝ ਦੇਰ ਪਿਨਾਕੀਓ ਇਹ ਸਭ ਕੁਝ ਸਹਿੰਦਾ ਰਿਹਾ ਪਰ ਅਖ਼ੀਰ ਸਬਰ ਦੀ ਵੀ ਤਾਂ ਹੱਦ ਹੈ। ਜਿਹੜੇ ਮੁੰਡੇ ਉਹਨੂੰ ਬਹੁਤ ਸਤਾ ਰਹੇ ਸਨ ਉਹਨਾਂ ਨੂੰ ਵੰਗਾਰ ਕੇ ਕਹਿਣ ਲੱਗਾ: 'ਬਾਜ਼ ਆ ਜਾਓ, ਬਈ ਮੁੰਡਿਓ। ਮੈਂ ਏਥੇ ਉੱਲੂ ਬਣਨ ਨਹੀਂ ਆਇਆ। ਸਤਿਕਾਰ ਕਰੋਗੇ ਤਾਂ ਕਰਵਾਉਗੇ, ਨਹੀਂ ਤਾਂ.......।"

"ਸ਼ਾਬਾਸ਼ ਬਈ ਚਲਾਕਾ। ਗੱਲਾਂ ਤਾਂ ਬੜੀਆਂ ਮਟਕ ਮਟਕ ਕੇ ਕਰਦਾ ਏਂ ਜਿਵੇਂ ਰਟ ਕੇ ਆਇਆ ਹੋਵੇਂ।" ਸ਼ੈਤਾਨਾਂ ਨੇ ਕਿਹਾ।

ਸਭ ਨਾਲੋਂ ਸ਼ੈਤਾਨ ਮੁੰਡੇ ਨੇ ਆਪਣਾ ਹੱਥ ਅੱਗੇ ਕਰਦਿਆਂ ਕਠਪੁਤਲੇ ਦੇ ਨੱਕ ਨੂੰ ਸਿਰੇ ਤੋਂ ਫੜਨਾ ਚਾਹਿਆ। ਪਰ ਵਾਰ ਖ਼ਾਲੀ ਗਿਆ। ਪਿਨਾਕੀਓ ਨੇ ਫੁਰਤੀ ਨਾਲ ਮੇਜ਼ ਹੇਠੋਂ ਲਤ ਲੰਮੀ ਕਰ ਕੇ, ਠੁੱਡਾ ਦੇ ਮਾਰਿਆ।

ਮੁੰਡਾ ਚੀਕ ਉਠਿਆ, "ਹਾਏ ਓਏ ਕਿੰਨੇ ਕਰੜੇ ਨੇ।"

"ਪਰ ਗੋਡੇ ਤਾਂ ਪੈਰਾਂ ਨਾਲੋਂ ਵੀ ਨਿਗਰ ਹਨ।" ਇਕ ਹੋਰ ਚਿਲਾ ਉਠਿਆ। ਉਸ ਦੇ ਢਿਡ ਵਿਚ ਵੀ ਇਕ ਗੋਡਾ ਪਿਆ ਸੀ।

ਮੁੱਕਦੀ ਗੱਲ ਇਹ ਕਿ ਗੋਡੇ ਅਤੇ ਠੁੱਡੇ ਕਾਰਨ ਪਿਨਾਕੀਓ ਦੀ ਧਾਂਕ ਪੈ ਗਈ। ਸਾਰਾ ਸਕੂਲ ਪਿਆਰ-ਸਤਿਕਾਰ ਨਾਲ ਪੇਸ਼ ਆਉਣ ਲੱਗ ਪਿਆ। ਮਾਸਟਰ ਜੀ ਵੀ ਉਹਦੀ ਤਾਰੀਫ਼ ਕਰਨ ਲਗ ਪਏ। ਪਿਨਾਕੀਓ ਸਕੂਲ ਆਉਣ 'ਚ ਸਭ ਨਾਲੋਂ ਪਹਿਲਾਂ ਅਤੇ ਜਾਣ 'ਚ ਸਭ ਨਾਲੋਂ ਮਗਰੋਂ। ਜੇ ਉਹਦੇ 'ਚ ਕੋਈ ਭੈੜ ਸੀ ਤਾਂ ਬਸ ਇਕੋ -ਦੋਸਤਾਂ ਨਾਲ ਮਟਰਗਸ਼ਤ ਕਰਨ ਦਾ। ਖ਼ਾਸ ਕਰ ਕੇ

ਉਹਨਾਂ ਨਾਲ ਜਿਹੜੇ ਪੜ੍ਹਾਈ ਦੇ ਨੇੜੇ ਨਹੀਂ ਸੀ ਜਾਣਾ ਚਾਹੁੰਦੇ।

ਮਾਸਟਰ ਜੀ ਉਹਨੂੰ ਰੋਜ਼ ਇਸ ਗੱਲੋਂ ਰੋਕਦੇ।

ਫ਼ਾਤਾ ਪਰੀ ਵੀ ਟੋਕਦੀ ਰਹਿੰਦੀ।

"ਪਿਨਾਕੀਓ! ਤੇਰੇ ਸਾਥੀ ਕਦੀ ਨਾ ਕਦੀ ਤੈਨੂੰ ਪੜ੍ਹਾਈ ਤੋਂ ਹਟਾ ਕੇ ਛਡਣਗੇ। ਤੇਰਾ ਭਠਾ ਬਿਠਾ ਕੇ ਰਹਿਣਗੇ।

"ਕੋਈ ਗੱਲ ਨਹੀਂ।" ਕਠਪੁਤਲਾ ਜਵਾਬ ਦਿੰਦਾ। ਨਾਲ ਹੀ ਉਂਗਲੀ ਨਾਲ ਮੱਥਾ ਠੋਕਦੇ ਹੋਏ ਕਹਿੰਦਾ:

""ਇਸ ਸਿਰ ਅੰਦਰ ਹਾਲੀਂ ਐਨੀ ਸਮਝ ਹੈ।"

ਫੇਰ ਇਕ ਦਿਨ ਜਦ ਉਹ ਸਕੂਲ ਤੁਰਿਆ ਜਾ ਰਿਹਾ ਸੀ, ਉਹਨੂੰ ਯਾਰਾਂ ਦੀ ਟੋਲੀ ਮਿਲੀ। ਮਿਲਦੇ ਸਾਰ ਉਹ ਆਖਣ ਲਗੇ, "ਸੁਣਿਆ ਈ।"

"ਕੀ?"

ਨਾਲ ਦੇ ਸਮੁੰਦਰ ਵਿਚ ਇਕ ਪਹਾੜ ਜਿੱਡਾ ਮਗਰਮਛ ਆਇਆ ਹੋਇਆ ਏ ।

"ਸੱਚੀਂ।....ਕਿਤੇ ਉਹੀ ਨਾ ਹੋਵੇ ਮੇਰੇ ਬਾਪੂ ਨੂੰ ਡਬੋਣ ਵਾਲਾ।"

"ਅਸੀਂ ਤਾਂ ਵੇਖਣ ਚਲੇ ਹਾਂ। ਆਵੇਂਗਾ ਤੂੰ ਵੀ?"

"ਨਹੀਂ ਬਈ ਨਹੀਂ। ਮੈਂ ਤਾਂ ਸਕੂਲੇ ਜਾਣਾ ਚਾਹੁੰਨਾ ਹਾਂ।"

"ਛਡ ਵੀ ਯਾਰ ਸਕੂਲ ਦਾ ਖਹਿੜਾ। ਸਕੂਲੇ ਤਾਂ ਫੇਰ ਵੀ ਜਾਇਆ ਜਾ ਸਕਦਾ ਹੈ। ਇਕ ਸਬਕ ਘਟ ਹੋਇਆ ਜਾਂ ਵਧ। ਰਹਿਣਾ ਹੈ ਤਾਂ ਅਸਾਂ ਖੋਤੇ ਦੇ ਖੋਤੇ ਹੀ।"

"ਮਾਸਟਰ ਜੀ ਕੀ ਕਹਿਣਗੇ?"

"ਕਹਿਣ ਦਿਓ ਜੋ ਮਾਸਟਰ ਕਹਿੰਦਾ ਏ। ਪੈਸੇ ਉਸ ਨੂੰ ਹੋਰ ਕਾਹਦੇ ਮਿਲਦੇ ਨੇ । ਸਾਰਾ ਦਿਨ ਊਟ-ਪਟਾਂਗ ਬੋਲਣ ਦੇ ਹੀ ਤੇ।"

"ਤੇ ਮਾਂ ਕੀ ਕਹੇਗੀ?"

"ਮਾਵਾਂ ਦਾ ਕੀ ਏ।" ਸ਼ੈਤਾਨਾਂ ਦੀ ਟੋਲੀ 'ਕੱਠੀ ਬੋਲ ਉਠੀ।

"ਅੱਛਾ, ਦੱਸਾਂ ਕੀ ਕਰਾਂਗਾ ਫੇਰ ਮੈਂ?" ਪਿਨਾਕੀਓ ਨੇ ਕਿਹਾ। "ਮਗਰਮਛ ਵੇਖਣ ਦੀ ਤਾਂ ਮੇਰੀ ਵੀ ਸਲਾਹ ਹੈ। ਮੈਨੂੰ ਉਹਦੇ ਨਾਲ ਕੰਮ ਵੀ ਏ। ਪਰ ਸਕੂਲ ਖ਼ਤਮ ਹੋਣ ਮਗਰੋਂ ਜਾਵਾਂਗਾ।"

"ਕਿੰਨਾ ਸਿੱਧਾ ਏ।" ਟੋਲੀ 'ਚੋਂ ਇਕ ਨੇ ਤਾਹਨਾ ਮਾਰਿਆ। "ਤੇਰਾ ਕੀ ਖ਼ਿਆਲ ਏ ਕਿ ਮਗਰਮਛ ਤੈਨੂੰ ਉਡੀਕਦਾ ਰਹੇਗਾ? ਜਦ ਉਹਦਾ ਇਕ ਥਾਂ



ਤੋਂ ਜੀ ਅੱਕ ਜਾਏਗਾ ਉਹ ਦੂਜੇ ਪਾਸੇ ਮੂੰਹ ਕਰਕੇ ਤੁਰ ਪਏਗਾ। ਬਸ ਫੇਰ ਜਿਸ ਨੇ ਵੇਖ ਲਿਆ, ਵੇਖ ਲਿਆ।

ਅੱਛਾ ਫੇਰ ਇਹ ਦਸੋ ਭਾਈ ਕਿ ਸਮੁੰਦਰ ਦੇ ਕੰਢੇ ਪੁੱਜਣ ਲਈ ਕਿੰਨਾ ਕੁ ਸਮਾਂ ਲਗਦਾ ਹੈ? ਕਠਪੁਤਲੇ ਨੇ ਪੁਛਿਆ।

"ਬਸ ਆਉਣ ਜਾਣ ਲਈ ਇਹੋ ਕੋਈ ਘੰਟਾ ਕੁ।"

"ਚੰਗਾ ਫੇਰ, ਚਲੋ ਵੇਖੀਏ ਕਿਹੜਾ ਨੱਸ ਕੇ ਪਹਿਲਾਂ ਪੁੱਜਦਾ ਹੈ ਉਥੇ।" ਪਿਨਾਕੀਓ ਨੇ ਉੱਚੀ ਸਾਰੀ ਆਖਿਆ।

ਇਹ ਇਸ਼ਾਰਾ ਮਿਲਣ ਦੀ ਦੇਰ ਸੀ ਕਿ ਉਹ ਸ਼ੈਤਾਨਾਂ ਦੀ ਟੋਲੀ ਕਾਪੀਆਂ ਕਿਤਾਬਾਂ ਕਛੀਂ ਮਾਰ ਕੇ ਖੇਤਾਂ ਵਿਚੋਂ ਨੱਸ ਤੁਰੇ। ਪਿਨਾਕੀਓ ਸਭ ਨਾਲੋਂ ਅੱਗੇ ਸੀ। ਇੰਜ ਜਾਪਦਾ ਸੀ ਜਿਵੇਂ ਉਹਦੇ ਪੈਰਾਂ ਨੂੰ ਖੰਭ ਲਗੇ ਹੋਣ।

ਕਦੀ ਕਦੀ ਪਿਛੇ ਪਰਤ ਕੇ ਵੇਖਦਾ ਕਿ ਉਹਦੇ ਸਾਥੀ ਕਿੰਨੀ ਦੂਰ ਰਹਿ ਗਏ ਹਨ ਅਤੇ ਉਹਨਾਂ ਨੂੰ ਮਿੱਟੀਓ ਮਿੱਟੀ ਹੋਈ, ਬੁਰੇ ਹਾਲੀਂ ਹਫ਼ਦੇ ਹੋਏ ਮਗਰੋ ਮਗਰੀ ਲਗੇ ਆਉਂਦੇ ਤੱਕ ਕੇ ਮਨ ਹੀ ਮਨ ਵਿਚ ਹੱਸਦਾ।

ਉਸ ਬਦਕਿਸਮਤ ਨੂੰ ਕੀ ਪਤਾ ਸੀ ਅਗਾਂਹ ਜਾ ਕੇ ਉਹਦੇ ਨਾਲ ਕਿੰਨੀ ਬੁਰੀ ਹੋਣੀ ਹੈ।

## 27

ਸਮੁੰਦਰ ਕੰਢੇ ਪੁੱਜ ਕੇ ਪਿਨਾਕੀਓ ਨੇ ਚਾਰੇ ਪਾਸੇ ਨਜ਼ਰ ਦੁੜਾਈ, ਪਰ ਉਹਨੂੰ ਮਗਰਮੱਛ ਕਿੱਤੇ ਵੀ ਦਖਾਈ ਨਾ ਪਿਆ। ਸਮੁੰਦਰ ਸ਼ੀਸ਼ੇ ਵਾਂਗ ਸਾਫ਼ ਸੀ।

ਫੇਰ ਉਹਨੇ ਸਾਥੀਆਂ ਕੋਲੋਂ ਪੁਛਿਆ:

"ਉਏ, ਮਗਰਮਛ ਕਿਧਰ ਏ?"

ਉਹਨਾਂ 'ਚੋਂ ਇਕ ਨੇ ਹਾਸੇ ਨਾਲ ਆਖਿਆ,"ਛਾਹ ਵੇਲਾ ਕਰਨ ਗਿਆ ਹੋਵੇਗਾ।"

ਇਕ ਹੋਰ ਨੇ ਉਹਦੇ ਨਾਲੋਂ ਵੀ ਉੱਚੀ ਹੱਸਦੇ ਹੋਏ ਆਖਿਆ: ਅੜਿੰਗ ਵੜਿੰਗ ਹੁੰਦਾ ਪਿਆ ਹੋਣਾ ਏ ਕਿਧਰੇ।"

ਇਹੋ ਜਿਹੇ ਬੇਤੁਕੇ ਉੱਤਰਾਂ ਅਤੇ ਹਾਸਿਆਂ ਮਖੌਲਾਂ ਤੋਂ ਪਿਨਾਕੀਓ ਸਮਝ ਗਿਆ ਕਿ ਉਹਦੇ ਸਾਥੀਆਂ ਨੇ ਝੂਠ ਬੋਲ ਕੇ ਉਸ ਨੂੰ ਉੱਲੂ ਬਣਾਇਆ ਹੈ ਅਤੇ ਉਹ ਜ਼ੋਰ ਦੀ ਕਹਿਣ ਲੱਗਾ:

"ਮਗਰਮਛ ਦੀ ਮਨ ਘੜਤ ਕਹਾਣੀ ਦਸ ਕੇ ਤੁਹਾਨੂੰ ਕੀ ਲੱਭਾ?"

"ਬੜਾ ਸਵਾਦ ਆਇਆ ਹੈ।" ਸਾਰਿਆਂ ਨੇ ਇਕ ਸਾਹੇ ਆਖਿਆ।

"ਕਿਵੇਂ?"

"ਤੈਨੂੰ ਸਕੂਲੋਂ ਭਜਾ ਕੇ ਅਤੇ ਆਪਣੇ ਨਾਲ ਲਿਆ ਕੇ। ਸ਼ਰਮ ਨਹੀਂ ਆਉਂਦੀ ਤੈਨੂੰ, ਰੋਜ਼ ਸਬਕ ਯਾਦ ਕਰ ਲੈ ਜਾਂਦਾ ਸੈਂ। ਬੇਸ਼ਰਮ, ਬਣਦਾ ਫਿਰਦਾ ਸੀ ਬਹੁਤਾ ਪੜ੍ਹਾਕੂ।"

"ਮੇਰੇ ਪੜ੍ਹਨ ਨਾਲ ਤੁਹਾਨੂੰ ਕਿਉਂ ਖਿੱਝ ਲੱਗਦੀ ਹੈ। ਪੜ੍ਹਦਾ ਮੈਂ ਆਪਣਾ ਸੀ ਤੁਹਾਨੂੰ ਕੀ?"

"ਸਾਨੂੰ ਕਿਉਂ ਨਹੀਂ? ਮਾਸਟਰ ਜੀ ਮੋਹਰੇ ਸਾਡੀ ਹੇਠੀ ਜੋ ਹੁੰਦੀ ਸੀ।"

"ਉਹ ਕਿਵੇਂ?"

ਕਿਉਂਕਿ ਪੜ੍ਹਾਕੂਆਂ ਸਾਹਮਣੇ ਸਾਨੂੰ, ਸ਼ਰਮਿੰਦਾ ਹੋਣਾ ਪੈਂਦਾ ਹੈ। ਤੇ ਅਸੀਂ ਕਿਉਂ ਸ਼ਰਮਿੰਦੇ ਹੋਈਏ। ਸਾਡੇ ਆਪਣੇ ਸ਼ੁਗਲ ਹਨ।"



"ਅੱਛਾ ਫੇਰ ਤੁਸੀਂ ਹੁਣ ਮੈਥੋਂ ਕੀ ਚਾਹੁੰਦੇ ਹੋ?"

ਸਾਡੇ ਤਿੰਨ ਵੱਡੇ ਵੈਰੀ ਹਨ—ਸਕੂਲ, ਮਾਸਟਰ ਅਤੇ ਕਿਤਾਬਾਂ। ਤੈਨੂੰ ਵੀ ਇਹਨਾਂ ਵੈਰੀਆਂ ਤੋਂ ਘਿਰਣਾ ਕਰਨੀ ਪਵੇਗੀ।"

"ਤੇ ਜੇ ਮੈਂ ਪੜ੍ਹਾਈ ਕਰਨਾ ਚਾਹਵਾਂ?"

"ਫੇਰ ਅਸੀਂ ਤੇਰੀ ਕਦੀ ਸ਼ਕਲ ਨਹੀਂ ਵੇਖਾਂਗੇ। ਜਦ ਦਾਅ ਲਗੇਗਾ ਠੁਕਾਈ ਕਰਾਂਗੇ।"

ਕਠਪੁਤਲੇ ਨੇ ਸਿਰ ਮਾਰਦਿਆਂ ਆਖਿਆ "ਤੁਹਾਡੀਆਂ ਗੱਲਾਂ ਸੁਣ ਕੇ ਹਾਸਾ ਆਉਂਦਾ ਹੈ ਮੈਨੂੰ।"

"ਅੱਛਾ ਪਿਨਾਕੀਓ", ਸਭਨਾਂ ਨਾਲੋਂ ਵੱਡੇ ਮੁੰਡੇ ਨੇ ਅਗਾਂਹ ਵਧ ਕੇ ਆਖਿਆ। "ਬਹੁਤੀ ਹੈਂਕੜ 'ਚ ਨਾ ਆਈਂ ਕਿਧਰੇ। ਯਾਦ ਰੱਖ ਤੂੰ ਇਕੱਲਾ ਏਂ ਅਤੇ ਅਸੀਂ ਸੱਤ।"

ਪਿਨਾਕੀਓ ਨੇ ਉੱਚੀ ਸਾਰੀ ਹੱਸਦਿਆਂ ਕਿਹਾ:

"ਹਾਂ, ਸੱਤ......ਸੱਤਾਂ ਸਾਢ ਸਤੀਆਂ ਵਾਂਗ।"

"ਸੁਣਿਆ ਈ। ਸਾਡੀ ਸਾਰਿਆਂ ਦੀ ਲਾਹ ਕੇ ਰੱਖ ਦਿੱਤੀ ਏ। ਸਾਨੂੰ ਸਾਢਸਤੀ ਆਖਦਾ ਹੈ।"

'ਪਿਨਾਕੀਓ ਮਾਫ਼ੀ ਮੰਗ ਲੈ ਨਹੀਂ ਤਾਂ ਖ਼ੈਰ ਨਹੀਂ।"

"ਹਲਾ ਜੀ," ਪਿਨਾਕੀਓ ਨੇ ਉਹਨਾਂ ਨੂੰ ਛੇੜਣ ਖ਼ਾਤਰ ਨੱਕ 'ਚ ਬੋਲਦਿਆਂ ਆਖਿਆ।

"ਬਾਜ਼ ਆ ਜਾ, ਪਿਨਾਕੀਓ ਪਛਤਾਏਂਗਾ।"

"ਹਲਾ ਜੀ ।"

"ਮਾਰ ਮਾਰ ਕੇ ਦੁੰਬਾ ਬਣਾ ਦੇਵਾਂਗੇ।

"ਹਲਾ ਜੀ।"

"ਨੱਕ ਭਨਾ ਕੇ ਘਰ ਜਾਏਂਗਾ।"

"ਹਲਾ ਜੀ।"

"ਹੁਣੇ ਦਸਦਾਂ ਤੈਨੂੰ 'ਹਲਾ ਜੀ'।" ਉਹਨਾਂ 'ਚੋਂ ਸਭ ਨਾਲੋਂ ਤਿੱਖੇ ਮੁੰਡੇ ਨੇ ਕਿਹਾ। "ਇਹ 'ਹਲਾ ਜੀ' ਰਾਤ ਨੂੰ ਘਰ ਜਾ ਕੇ ਰੋਟੀ ਨਾਲ ਖਾਈਂ।"

ਇਹ ਕਹਿੰਦੇ ਸਾਰ ਈ ਉਹਨੇ ਪਿਨਾਕੀਓਂ ਦੇ ਸਿਰ ਤੇ ਮੁਕਾ ਦੇ ਮਾਰਿਆ।

ਬਸ ਫੇਰ ਕੀ ਸੀ। ਮੁਕੋ ਮੁਕੀ ਹੋ ਪਏ। ਪਿਨਾਕੀਓ ਜਿਹੜਾ ਕਿ ਮੁੰਡਿਆਂ

ਵੱਲੋਂ ਮੁੱਕੇ ਦੀ ਉਡੀਕ ਹੀ ਕਰ ਰਿਹਾ ਸੀ ਇਕ ਦਮ ਉਹਨਾਂ ਤੇ ਟੁੱਟ ਪਿਆ।

ਪਿਨਾਕੀਓ ਭਾਵੇਂ ਇਕੱਲਾ ਸੀ, ਪਰ ਸ਼ੇਰਾਂ ਵਾਂਗ ਡਟ ਕੇ ਮੁਕਾਬਲਾ ਕੀਤਾ। ਆਪਣੀਆਂ ਲਕੜੀ ਦੀਆਂ ਨਿਗਰ ਲਤਾਂ ਨੂੰ ਇੰਜ ਘੁਮਾਇਆ ਕਿ ਕਿਸੇ ਦੀ ਨੇੜੇ ਲਗਣ ਦੀ ਹਿੰਮਤ ਨਾ ਪਈ। ਜਿੱਥੇ ਉਹਦੀ ਲੱਤ ਜਾ ਲੱਗੇ ਉਥੇ ਨਿਸ਼ਾਨ ਪੈ ਜਾਏ। ਮੁੰਡੇ ਸਾਹਮਣੇ ਹੋ ਕੇ ਉਹਦਾ ਮੁਕਾਬਲਾ ਕਰਨ ਦੇ ਯੋਗ ਨਾ ਹੋਣ ਕਾਰਨ ਦੂਰੋਂ ਉਹਦੇ ਉਤੇ ਕਿਤਾਬਾਂ ਦੀ ਵਾਛੜ ਕਰਨ ਲਗੇ। ਬਸ ਫੇਰ ਕੀ ਸੀ। ਕਾਇਦੇ, ਤੇਜ ਰਾਜ ਦਾ ਹਿਸਾਬ, ਸੋਹਣ ਲਾਲ ਦਾ ਜੁਗਰਾਫ਼ੀਆ, ਇਤਿਹਾਸ, ਕਹਾਣੀ ਸੰਗ੍ਰਹਿ ਅਤੇ ਹੋਰ ਕਿਤਾਬਾਂ ਵਟਿਆਂ ਵਾਂਗ ਇਕ ਦੂਜੇ ਤੇ ਵਰ੍ਹਨ ਲਗੀਆਂ। ਪਰ ਕਠਪੁਤਲਾ ਬੜਾ ਫੁਰਤੀਲਾ ਸੀ। ਵੇਲੇ ਸਿਰ ਹੇਠਾਂ ਹੋ ਕੇ ਕਿਤਾਬਾਂ ਨੂੰ ਸਿਰ ਉਤੋਂ ਲੰਘਾਂਦਾ ਗਿਆ ਅਤੇ ਉਹ ਸਾਰੀਆਂ ਦੀਆਂ ਸਾਰੀਆਂ ਸਮੁੰਦਰ ਵਿਚ ਜਾ ਡਿੱਗੀਆਂ।

ਇਕ ਦਮ ਇਨੀਆਂ ਕਿਤਾਬਾਂ ਪਾਣੀ ਵਿਚ ਡਿੱਗਦੀਆਂ ਤੱਕ, ਮਛਲੀਆਂ ਖਾਣ ਵਾਲੀ ਚੀਜ਼ ਸਮਝ ਕੇ ਮਗਰ ਭਜੀਆਂ, ਪਰ ਥੋੜੇ ਜਿੰਨੇ ਵਰਕਿਆਂ ਨੂੰ ਚਕ ਮਾਰਦਿਆਂ ਸਾਰ ਹੀ ਉਹਨਾਂ ਨੂੰ ਪਤਾ ਲਗ ਗਿਆ ਕਿ ਇਹ ਕੋਈ ਉਹਨਾਂ ਦੇ ਖਾਣ ਲਾਇਕ ਚੀਜ਼ ਨਹੀਂ ਸੀ। ਫੇਰ ਮੂੰਹ ਬਾਹਰ ਕੱਢ ਕੇ ਵਰਕਿਆਂ ਨੂੰ ਥੁੱਕਣ ਲਗ ਪਈਆਂ ਜਿਵੇਂ ਆਖਦੀਆਂ ਹੋਣ "ਇਹ ਸਾਡੇ ਕੰਮ ਦੀ ਚੀਜ਼ ਨਹੀਂ। ਅਸੀਂ ਇਹਨਾਂ ਨਾਲੋਂ ਚੰਗੀਆਂ ਚੀਜ਼ਾਂ ਖਾਣ ਗਿਝੀਆਂ ਹੋਈਆਂ ਹਾਂ।"

ਉਧਰ ਘਮਸਾਨ ਚਾਲੂ ਰਿਹਾ। ਹੋਰ ਜ਼ੋਰ ਦੀ ਲੜਾਈ ਹੋਣ ਲੱਗੀ। ਉਸੇ ਵੇਲੇ ਇਕ ਝੀਂਗਰ ਪਾਣੀ ਤੋਂ ਬਾਹਰ ਨਿਕਲਿਆ ਅਤੇ ਹੌਲੀ ਹੌਲੀ ਰੀਂਗਦਾ ਹੋਇਆ ਕੰਢੇ ਤਾਈਂ ਪੁਜ ਕੇ ਬੜੀ ਉਚੀ ਆਵਾਜ਼ ਨਾਲ ਕਹਿਣ ਲੱਗਾ— "ਬਸ ਕਰੋ ਸ਼ੈਤਾਨ ਦੀ ਓ ਟੂਟੀਓ। ਲੜਾਈਆਂ ਦਾ ਫਲ ਕਦੀ ਚੰਗਾ ਨਹੀਂ ਹੁੰਦਾ। ਸਦਾ ਕੋਈ ਨਾ ਕੋਈ ਦੁਰਘਟਨਾ ਹੋ ਕੇ ਰਹਿੰਦੀ ਏ।"

ਪਰ ਵਿਚਾਰੇ ਝੀਂਗਰ ਦੀ ਉੱਥੇ ਕੌਣ ਸੁਣਦਾ ਸੀ। ਸਗੋਂ ਪਿਨਾਕੀਓ ਪਿਛਾਂਹ ਨੂੰ ਮੁੜ ਕੇ ਬੋਲੀ ਮਾਰਨ ਲੱਗਾ: "ਬਕਵਾਸ ਨਾ ਕਰ ਝੀਂਗਰ ਦੇ ਬੱਚਿਆ ਜਾ, ਜਾ ਕੇ ਘਾਹ ਫੂਸ ਖਾਹ ਤੇਰਾ ਸੰਘ ਖੁਲ੍ਹੇ ਤਾਂ ਜੋ ਚੰਗੀ ਆਵਾਜ਼ ਨਿਕਲੇ। ਜਾਹ ਕਿਤੇ ਜਾ ਕੇ ਸੌਂ ਜਾਹ, ਜਾ ਕੇ ਮਿੱਟੀ ਪੁੱਟ ਕਿਤੇ।"

ਹੁਣ ਤਕ ਮੁੰਡਿਆਂ ਦੀਆਂ ਆਪਣੀਆਂ ਕਿਤਾਬਾਂ ਮੁੱਕ ਚੁੱਕੀਆਂ ਸਨ। ਉਹਨਾਂ ਦੀ ਨਜ਼ਰ ਕਠਪੁਤਲੇ ਦੀਆਂ ਕਿਤਾਬਾਂ ਤੇ ਗਈ ਜਿਹੜੀਆਂ



ਇਕ ਪਾਸੇ ਕਰਕੇ ਰੱਖੀਆਂ ਪਈਆਂ ਸਨ। ਮੁੰਡਿਆਂ ਨੇ ਭਜ ਕੇ ਉਹਨਾਂ ਤੇ ਕਬਜ਼ਾ ਕਰ ਲਿਆ।

ਇਹਨਾਂ ਕਿਤਾਬਾਂ ਵਿਚੋਂ ਇਕ ਮੋਟੀ ਸਾਰੀ ਗਣਿਤ ਦੀ ਕਿਤਾਬ ਸੀ। ਬੜੀ ਭਾਰੀ ਸੀ ਉਹ।

ਉਹਨਾਂ 'ਚੋਂ ਇਕ ਮੁੰਡੇ ਨੇ ਉਸ ਕਿਤਾਬ ਨੂੰ ਫੜ ਕੇ ਪਿਨਾਕੀਓ ਦੇ ਸਿਰ ਦਾ ਨਿਸ਼ਾਨਾ ਕੀਤਾ।ਪਰ ਪਿਨਾਕੀਓ ਦੀ ਥਾਂ ਉਹਨਾਂ ਦੇ ਇਕ ਹੋਰ ਸਾਥੀ ਦੇ ਸਿਰ ਤੇ ਜਾ ਵਜੀ। ਉਹ ਤਾਂ ਉਥੇ ਹੀ ਨੀਲਾ ਪੀਲਾ ਹੋ ਗਿਆ ਅਤੇ ਕੇਵਲ ਇਹ ਹੀ ਕਹਿ ਸਕਿਆ, "ਹਾਏ ਮਾਂ ਮਰ ਗਿਆ, ਬਚਾਓ ਮੈਨੂੰ।" ਇਹ ਕਹਿ ਕੇ ਉਹ ਰੇਤ ਉਤੇ ਡਿੱਗ ਗਿਆ।

ਉਸ ਮੁੰਡੇ ਦੀ ਹਾਲਤ ਵੇਖ ਕੇ ਬਾਕੀ ਮੁੰਡੇ ਕੁਝ ਸਹਿਮ ਜਿਹੇ ਗਏ ਅਤੇ ਸਿਰ ਤੇ ਪੈਰ ਰੱਖ ਕੇ ਨੱਠੇ। ਕੁਝ ਮਿੰਟਾਂ ਮਗਰੋਂ ਉਥੇ ਕੋਈ ਵੀ ਨਾ ਰਿਹਾ।

ਪਰ ਪਿਨਾਕੀਓਂ ਉਥੇ ਖੜ੍ਹਾ ਰਿਹਾ। ਭਾਵੇਂ ਘਬਰਾ ਉਹ ਵੀ ਗਿਆ ਸੀ। ਆਪਣੇ ਫਟੜ ਸਾਥੀ ਦੀ ਹਮਦਰਦੀ ਜੋ ਕਰਨੀ ਸੀ।

ਉਂਜ ਤੇ ਪਿਨਾਕੀਓ ਆਪ ਵੀ ਅਧਮੋਇਆ ਜਿਹਾ ਜਾਪਦਾ ਸੀ ਪਰ ਫੇਰ ਵੀ ਆਪਣੇ ਸਕੂਲ ਦੇ ਸਾਥੀ ਦੇ ਸਿਰ ਉਤੇ ਪਾਣੀ ਪਾਣ ਲਈ ਉਹਨੇ ਆਪਣਾ ਰੁਮਾਲ ਭਿਉਂ ਕੇ ਉਹਦੇ ਮੂੰਹ ਤੇ ਰੱਖਿਆ। ਰੋਂਦੇ ਹੋਏ ਅਤੇ ਉਹਦਾ ਨਾਂ ਲੈ ਲੈ ਕੇ ਕਹਿਣ ਲਗਾ, "ਉਠ ਮੇਰੇ ਮਿੱਤਰ, ਯਜਨੇ ਉਠ। ਅੱਖਾਂ ਖੋਲ੍ਹ ਤੇ ਮੇਰੇ ਵਲ ਤੱਕ...ਹਾਏ ਤੂੰ, ਬੋਲਦਾ ਕਿਉਂ ਨਹੀਂ। ਕੁਝ ਤੇ ਕਹਿ। ਤੂੰ ਚੰਗੀ ਤਰ੍ਹਾਂ ਜਾਣਦਾ ਏਂ ਕਿ ਮੈਂ ਨਹੀਂ ਮਾਰਿਆ ਤੈਨੂੰ। ਮੈਂ ਨਹੀਂ ਮਾਰਿਆ। ਯਜਨੇ, ਅੱਖਾਂ ਖੋਲ੍ਹ ਜੇ ਤੂੰ ਅੱਖਾਂ ਨਾ ਖੋਲ੍ਹੀਆਂ ਤਾਂ ਮੈਂ ਵੀ ਮਰ ਜਾਵਾਂਗਾ...ਹਾਏ ਰੱਬਾ ਮੈਂ ਹੁਣ ਕਿਹੜੇ ਮੂੰਹ ਨਾਲ ਘਰ ਪਰਤਾਂਗਾ...ਹਾਂ ਆਪਣੀ ਚੰਗੀ ਮਾਂ ਨੂੰ ਕਿਹੜਾ ਮੂੰਹ ਵਿਖਾਵਾਂਗਾ...ਹਾਏ ਮੇਰਾ ਕੀ ਬਣੇਗਾ।...ਮੈਂ ਕਿੱਥੇ ਜਾਵਾਂ...ਆਪਣੇ ਆਪ ਨੂੰ ਕਿਥੇ ਲੁਕਾਵਾਂ। ਕਿੰਨਾ ਚੰਗਾ ਹੁੰਦਾ ਜੇ ਮੈਂ ਸਕੂਲ ਚਲਿਆ ਜਾਂਦਾ। ਮੈਂ ਕਾਹਨੂੰ ਇਹਨਾਂ ਭੈੜਿਆਂ ਸਾਥੀਆਂ ਦੇ ਆਖੇ ਲੱਗਾ। ਮਾਸਟਰ ਜੀ ਨੇ ਵੀ ਕਈ ਵਾਰ ਆਖਿਆ ਸੀ "ਭੈੜੀ ਸੰਗਤ ਤੋਂ ਬਚੀਂ।" ਪਰ ਮੈਂ ਤਾਂ ਹੂੜ੍ਹ ਮਤ ਕਰਨ ਵਾਲਾ ਹਾਂ। ਕਰਦਾ ਉਹੀ ਹਾਂ ਜੋ ਮੇਰੇ ਜੀ 'ਚ ਆਏ। ਭਾਵੇਂ ਲੋਕੀਂ ਕੁਝ ਕਹਿੰਦੇ ਰਹਿਣ। ਮਗਰੋਂ ਭਾਵੇਂ ਪਛਤਾਣਾ ਪਵੇ। ਏਸੇ ਕਰ ਕੇ ਜਦ ਤੋਂ ਮੈਂ ਇਸ ਦੁਨੀਆਂ ਵਿੱਚ ਆਇਆ ਹਾਂ ਅੱਧਾ ਮਿੰਟ ਵੀ ਚੈਨ ਦਾ ਨਹੀਂ ਕੱਟਿਆ। ਹਾਏ ਰੱਬਾ, ਮੇਰਾ ਕੀ ਬਣੇਗਾ, ਕੀ ਬਣੇਗਾ, ਕੀ ਬਣੇਗਾ...।"

ਪਿਨਾਕੀਓ ਸਿਰ 'ਚ ਮੁਕੀਆਂ ਮਾਰ ਮਾਰ ਕੇ ਅਤੇ ਯਜਨੇ ਦਾ ਨਾਂ ਲੈ ਲੈ ਕੇ ਰੋਈ ਜਾ ਰਿਹਾ ਸੀ। ਉਸੇ ਵੇਲੇ ਉਹਨੂੰ ਪੈਰਾਂ ਦੀ ਚਾਪ ਸੁਣਾਈ ਦਿੱਤੀ। ਪਰਤ ਕੇ ਤੱਕਿਆ ਤਾਂ ਕੋਲ ਦੋ ਸਿਪਾਹੀ ਖੜ੍ਹੇ ਦਿੱਸੇ।

"ਭੁੰਜੇ ਲਿਟਿਆ ਕੀ ਕਰਦਾ ਪਿਆ ਏਂ ਤੂੰ ਓਏ?" ਇਕ ਸਿਪਾਹੀ ਨੇ ਪਿਨਾਕੀਓ ਤੋਂ ਪੁੱਛਿਆ।

"ਮੈਂ ਆਪਣੇ ਸਕੂਲ ਦੇ ਸਾਥੀ ਦੀ ਸਹਾਇਤਾ ਕਰ ਰਿਹਾ ਹਾਂ।"

"ਇਹਦਾ ਤਾਂ ਬੁਰਾ ਹਾਲ ਹੋਇਆ ਲਗਦਾ ਏ।"

"ਹਾਂ ਏਸੇ ਤਰ੍ਹਾਂ ਈ ਹੈ।"

"ਏਸੇ ਤਰ੍ਹਾਂ ਕੀ। ਇਹ ਤੇ ਫਟੜ ਹੋਇਆ ਪਿਆ ਏ। ਇਸ ਨੂੰ ਕੀਹਨੇ ਫਟੜ ਕੀਤੈ?" ਦੂਜੇ ਸਿਪਾਹੀ ਨੇ ਪੁੱਛਿਆ।

"ਮੈਂ ਨਹੀਂ। ਜਿਵੇਂ ਤਿਵੇਂ ਕਰਕੇ ਪਿਨਾਕੀਓ ਨੇ ਆਖਿਆ।

"ਤੇ ਕਿਸ ਚੀਜ਼ ਨਾਲ ਇਹਨੂੰ ਜ਼ਖ਼ਮੀ ਕੀਤਾ ਗਿਆ ਹੈ?"

"ਇਸ ਕਿਤਾਬ ਨਾਲ।"

"ਇਹ ਕਿਤਾਬ ਕਿਸ ਦੀ ਹੈ?"

"ਮੇਰੀ।"

"ਬਸ ਸਾਨੂੰ ਹੋਰ ਕੋਈ ਸਬੂਤ ਨਹੀਂ ਚਾਹੀਦਾ। ਉਠ ਸਾਡੇ ਨਾਲ ਤੁਰ ਪੈ ਹੁਣ।"

"ਪਰ ਮੈਂ ਤਾਂ........।"

"ਮੈਂ ਮੂੰ ਕੁਝ ਨਹੀਂ। ਤੁਰ ਸਾਡੇ ਨਾਲ।"

"ਪਰ ਮੈਂ ਤਾਂ ਬੇਕਸੂਰ ਹਾਂ।"

"ਚਲਦਾ ਏਂ ਕਿ ਨਹੀਂ ਸਾਡੇ ਨਾਲ।"

ਜਾਣ ਤੋਂ ਪਹਿਲਾਂ ਸਿਪਾਹੀਆਂ ਨੇ ਕੁਝ ਮਛਿਆਰਿਆਂ ਨੂੰ ਬੁਲਾ ਕੇ ਕਿਹਾ, "ਇਹ ਫਟੜ ਹੋਇਆ ਮੁੰਡਾ ਅਸੀਂ ਤੁਹਾਡੇ ਹਵਾਲੇ ਕਰਦੇ ਹਾਂ। ਕਲ੍ਹ ਫੇਰ ਇਹਦਾ ਪਤਾ ਲੈਣ ਆਵਾਂਗੇ।"

ਇਸ ਮਗਰੋਂ ਉਹ ਦੋਵੇਂ ਸਿਪਾਹੀ ਪਿਨਾਕੀਓ ਵੱਲ ਪਰਤੇ ਅਤੇ ਉਹਨੂੰ ਆਪਣੇ ਵਿਚਕਾਰ ਲੈ ਕੇ ਬਾਹੋਂ ਫੜ ਤੋਰਿਆ। ਨਾਲੇ ਰੋਹਬ ਨਾਲ ਕਿਹਾ, "ਸਿਧੀ ਤਰ੍ਹਾਂ ਤੁਰ ਅਗਾਂਹ। ਛੇਤੀ ਛੇਤੀ ਪੈਰ ਪੁਟੀਂ, ਨਹੀਂ ਤਾਂ ਚਰਖਾ ਬਣਾ ਦੇਵਾਂਗੇ ਤੇਰਾ।"

ਕਠਪੁਤਲਾ ਬਿਨਾਂ ਹੀਲ ਹੁਜਤ ਦੇ ਪਿੰਡ ਵਲ ਜਾਣ ਵਾਲੀ ਪਗਡੰਡੀ



ਪੈ ਗਿਆ। ਗ਼ਰੀਬ ਨੂੰ ਆਪਣੀ ਸੁਧ ਬੁਧ ਵੀ ਨਹੀਂ ਸੀ। ਪਤਾ ਨਹੀਂ ਕਿਹੜੀ ਦੁਨੀਆਂ ਵਿਚ ਫਿਰ ਰਿਹਾ ਸੀ। ਇੰਜ ਜਾਪਦਾ ਸੀ ਜਿਵੇਂ ਸੁਪਨਾ ਵੇਖ ਰਿਹਾ ਹੋਵੇ। ਕਿੰਨਾ ਭਿਆਨਕ ਸੁਪਨਾ ਹੋਣਾ ਏ ਉਹ। ਲਤਾਂ ਕੰਬ ਰਹੀਆਂ ਸਨ। ਜੀਭ ਤਾਲੂ ਨਾਲ ਲਗ ਕੇ ਰਹਿ ਗਈ ਸੀ। ਮੂੰਹੋਂ ਬੋਲ ਨਹੀਂ ਸੀ ਨਿਕਲਦਾ। ਇਸ ਦੁਖ ਵਿਚ ਇਕ ਹੋਰ ਚੀਜ਼ ਉਹਦੇ ਦਿਲ ਨੂੰ ਸੂਈ ਵਾਂਗ ਛਲਨੀ ਕਰੀ ਜਾ ਰਹੀ ਸੀ। ਇਕ ਦੁੱਖ ਸੀ ਜਿਹੜਾ ਉਹਨੂੰ ਖਾ ਰਿਹਾ ਸੀ। ਉਹ ਇਹ ਕਿ ਉਹਨੂੰ ਸਿਪਾਹੀਆਂ ਦੇ ਨਾਲ ਆਪਣੀ ਫ਼ਾਤਾ ਦੇ ਘਰ ਦੀ ਤਾਕੀ ਹੇਠ ਦੀ ਲੰਘਣਾ ਪੈਣਾ ਸੀ। ਇਸ ਅਪਮਾਨ ਨਾਲੋਂ ਮੌਤ ਚੰਗੀ ਸੀ।

ਪਿੰਡ ਵਿਚ ਹਾਲੇ ਵੜੇ ਨਹੀਂ ਸਨ ਕਿ ਪੌਣ ਦਾ ਇਕ ਤੇਜ਼ ਬੁੱਲਾ ਆਇਆ ਅਤੇ ਪਿਨਾਕੀਓ ਦੇ ਸਿਰੋਂ ਟੋਪੀ ਉਡ ਗਈ। ਟੋਪੀ ਕੋਈ ਦਸ ਕਦਮਾਂ ਤੇ ਜਾ ਕੇ ਡਿੱਗੀ।

ਕਠਪੁਤਲੇ ਨੇ ਸਿਪਾਹੀਆਂ ਨੂੰ ਕਿਹਾ, "ਜੇ ਆਗਿਆ ਹੋਵੇ ਤਾਂ ਟੋਪੀ ਲੈ ਆਵਾਂ।"

"ਚੰਗਾ ਜਾ, ਪਰ ਛੇਤੀ ਕਰੀਂ।"

ਕਠਪੁਤਲੇ ਨੇ ਅਗਾਂਹ ਵਧ ਕੇ ਟੋਪੀ ਚੁੱਕੀ। ਪਰ ਸਿਰ ਤੇ ਰੱਖਣ ਦੀ ਥਾਂ ਦੰਦਾਂ 'ਚ ਲੈ ਕੇ ਸਮੁੰਦਰ ਦੇ ਕੰਢੇ ਵਲ ਨੱਸ ਪਿਆ। ਗੋਲੀ ਵਾਂਗ ਗਿਆ। ਸਿਪਾਹੀਆਂ ਨੇ ਇਹ ਤੱਕਿਆ ਕਿ ਉਹਨੂੰ ਫੜਨਾ ਸੌਖਾ ਨਹੀਂ, ਉਹਦੇ ਪਿਛੇ ਬੂਲੀ ਕੁੱਤਾ ਛਡ ਦਿੱਤਾ। ਇਨਾਮੀ ਕੁੱਤਾ ਸੀ ਉਹ। ਪਿਨਾਕੀਓ ਨੱਸਦਾ ਗਿਆ ਤੇ ਕੁੱਤਾ ਮਗਰੇ ਮਗਰ ਉਹਦੇ ਨਾਲੋਂ ਵੀ ਤੇਜ਼। ਲੋਕੀਂ ਖਿੜਕੀਆਂ 'ਚੋਂ ਝਾਕਣ ਲੱਗ ਪਏ। ਸੜਕਾਂ ਤੇ ਭੀੜ ਲੱਗ ਗਈ। ਸਾਰੇ ਇਹ ਵੇਖਣਾ ਚਾਹੁੰਦੇ ਸਨ ਕਿ ਇਸ ਸਰਪਟ ਦੌੜ 'ਚ ਜਿੱਤ ਕਿਸ ਦੀ ਹੁੰਦੀ ਹੈ।

## 28

ਇਸ ਸਿਰ-ਤੋੜ ਬਾਜ਼ੀ ਵਿਚ ਇਕ ਮਿੰਟ ਅਜਿਹਾ ਵੀ ਆਇਆ ਜਿਸ ਵੇਲੇ ਇਉਂ ਜਾਪਿਆ ਕਿ ਪਿਨਾਕੀਓ ਰਹਿ ਗਿਆ। ਡੌਰਾ ਨਾਂ ਦਾ ਕੁੱਤਾ ਨੱਸਦਾ ਨੱਸਦਾ ਇਕ ਵਾਰੀ ਬਿਲਕੁਲ ਉਹਦੇ ਕੋਲ ਆ ਪੁੱਜਾ। ਏਥੇ ਤਾਈਂ ਕਿ ਕਠਪੁਤਲੇ ਨੂੰ ਉਹਦੇ ਹਉਂਕਣ ਦੀ ਆਵਾਜ਼ ਵੀ ਆਉਣ ਲੱਗ ਪਈ। ਕੁੱਤਾ ਬੱਸ ਗਿੱਠ ਕੁ ਦੂਰ ਰਹਿ ਗਿਆ ਸੀ।

ਚੰਗੇ ਭਾਗਾਂ ਨੂੰ ਸਮੁੰਦਰ ਦਾ ਕੰਢਾ ਬਹੁਤਾ ਨੇੜੇ ਆ ਗਿਆ ਸੀ। ਕੇਵਲ ਦੋ ਕਦਮਾਂ ਤੇ।

ਸਮੁੰਦਰ ਕੰਢੇ ਅਪੜਨ ਦੀ ਦੇਰ ਸੀ ਕਿ ਕਠਪੁਤਲੇ ਨੇ ਪਾਣੀ ਵਿਚ ਛਾਲ ਦੇ ਮਾਰੀ। ਕੰਢੇ ਤੇ ਪੁਜ ਕੇ ਡੌਰੇ ਨੇ ਵੀ ਰੁਕਣਾ ਚਾਹਿਆ, ਪਰ ਆਪਣੇ ਆਪ ਨੂੰ ਰੋਕ ਨਾ ਸਕਿਆ। ਸਿੱਧਾ ਪਾਣੀ ਵਿਚ ਜਾ ਪਿਆ। ਵਿਚਾਰੇ ਡੋਰੇ ਨੂੰ ਤਰਨਾ ਤੇ ਚੰਗੀ ਤਰ੍ਹਾਂ ਆਉਂਦਾ ਨਹੀਂ ਸੀ। ਲੱਗਾ ਹੱਥ ਪੈਰ ਮਾਰਨ। ਪਰ ਜਿੰਨੇ ਹੱਥ ਪੈਰ ਮਾਰੇ ਉੱਨਾ ਹੀ ਠਾਹਾਂ ਜਾਵੇ। ਗੋਤੇ ਖਾਂਦਾ ਖਾਂਦਾ ਜਦ ਇਕ ਵਾਰੀ ਉਤੇ ਆਇਆ, ਉਸ ਵਿਚਾਰੇ ਦੇ ਡੇਲੇ ਬਾਹਰ ਨਿਕਲੇ ਹੋਏ ਸਨ। ਭੌਂਕਦਾ ਭੌਂਕਦਾ ਕਹਿਣ ਲੱਗਾ, "ਹਾਏ ਮੈਂ ਡੁੱਬਿਆ, ਹਾਏ ਡੁੱਬਿਆ।"

"ਡੁੱਬਦਾ ਏਂ ਤਾਂ ਡੁੱਬ ਫੇਰ। ਮਰ ਪਰ੍ਹਾਂ, ਪਿਨਾਕੀਓ ਨੇ ਕਿਹਾ। ਪਿਨਾਕੀਓ ਹੁਣ ਆਪਣੇ ਆਪ ਨੂੰ ਖ਼ਤਰੇ ਤੋਂ ਬਾਹਰ ਮਹਿਸੂਸ ਕਰਨ ਲੱਗ ਪਿਆ ਸੀ।

"ਪਿਨਾਕੀਓ, ਮੈਨੂੰ ਬਚਾਅ, ਮੇਰੀ ਸਹਾਇਤਾ ਕਰ, ਮੈਂ ਮੋਇਆ।"

ਡੌਰਾ ਤਰਲੇ ਕਰਨ ਲੱਗਾ।

ਪਿਨਾਕੀਓ ਨੂੰ ਤਰਸ ਆ ਗਿਆ। ਦਿਲੋਂ ਤਾਂ ਉਹ ਮਾੜਾ ਨਹੀਂ ਸੀ। ਉਹਨੇ ਕੁੱਤੇ ਨੂੰ ਕਿਹਾ "ਬਚਾਅ ਤਾਂ ਦੇਵਾਂ, ਪਰ ਜੇ ਵਚਨ ਦੇਵੇਂ ਕਿ ਫੇਰ ਮੇਰਾ ਪਿਛਾ ਨਹੀਂ ਕਰੇਂਗਾ, ਮੈਨੂੰ ਤੰਗ ਨਹੀਂ ਕਰੇਂਗਾ ।"

"ਹਾਂ ਵਚਨ ਰਿਹਾ, ਪਰ ਰੱਬ ਦੇ ਵਾਸਤੇ ਛੇਤੀ ਕਰ। ਜੇ ਅੱਧਾ ਮਿੰਟ ਹੋਰ ਢਿੱਲ ਕੀਤੀ ਤਾਂ ਮੈਂ ਮੋਇਆ।" ਪਿਨਾਕੀਓ ਪਹਿਲਾਂ ਤਾਂ ਕੁਝ ਝਿਜਕਿਆ।



ਪਰ ਫੇਰ ਉਹਨੂੰ ਆਪਣੇ ਬਾਪੂ ਦਾ ਕਹਿਣਾ ਚੇਤੇ ਆ ਗਿਆ ਕਿ "ਚੰਗੇ ਕੰਮ ਨੂੰ ਢਿਲ ਨਹੀਂ ਕਰੀਦੀ।" ਬਸ ਫੇਰ ਕੀ ਸੀ। ਤੈਰ ਕੇ ਡੌਰੇ ਕੋਲ ਪੁਜ ਗਿਆ।

ਪੂਛਲ ਤੋਂ ਫੜ ਕੇ ਉਹਨੂੰ ਕੰਢੇ ਤੇ ਧੂਹ ਲਿਆਇਆ। ਲਿਆ ਕੇ ਰੇਤ ਤੇ ਜਾ ਲਿਟਾਇਆ।

ਵਿਚਾਰਾ ਕੁੱਤਾ ਖਲੋ ਵੀ ਨਹੀਂ ਸੀ ਸਕਦਾ। ਸਮੁੰਦਰ ਦਾ ਬਹੁਤ ਸਾਰਾ ਲੂਣਾ ਪਾਣੀ ਉਹਦੇ ਅੰਦਰ ਜਾ ਚੁੱਕਾ ਸੀ। ਉਹ ਗੁਬਾਰੇ ਵਾਂਗ ਫੁਲਿਆ ਪਿਆ ਸੀ। ਕਠਪੁਤਲੇ ਨੇ ਸੋਚਿਆ ਕਿ ਬਹੁਤ ਦੇਰ ਕੰਢੇ ਤੇ ਰਹਿਣਾ ਵੀ ਠੀਕ ਨਹੀਂ। ਇਕ ਵਾਰੀ ਫੇਰ ਪਾਣੀ ਵਿਚ ਛਾਲ ਮਾਰ ਦਿਤੀ। ਕੰਢੇ ਤੋਂ ਦੂਰ ਜਾ ਕੇ ਆਪਣੇ ਦੋਸਤ ਕੁੱਤੇ ਨੂੰ ਹਾਕਾਂ ਮਾਰਨ ਲੱਗਾ, "ਚੰਗਾ ਹੁਣ ਤੇਰਾ ਰੱਬ ਰਾਖਾ।"

"ਰੱਬ ਰਾਖਾ ਪਿਨਾਕੀਓ।" ਕੁੱਤੇ ਨੇ ਉੱਤਰ 'ਚ ਕਿਹਾ। "ਮੌਤ ਤੋਂ ਬਚਾਣ ਦਾ ਲੱਖ ਲੱਖ ਧੰਨਵਾਦ। ਇਸ ਦੁਨੀਆਂ 'ਚ ਚੰਗਿਆਈ ਕਦੀ ਵਿਅਰਥ ਨਹੀਂ ਜਾਂਦੀ। ਮੌਕਾ ਲਗਾ ਤਾਂ ਹਸਾਨ ਚੁਕਾਵਾਂਗਾ।"

ਪਿਨਾਕੀਓ ਪਹਿਲਾਂ ਤਾਂ ਕੰਢੇ ਦੇ ਨੇੜੇ ਨੇੜੇ ਤਰਦਾ ਰਿਹਾ। ਅਖ਼ੀਰ ਉਹਨੂੰ ਭਾਸਿਆ ਕਿ ਉਹ ਹੁਣ ਇਕ ਅਜਿਹੀ ਥਾਂ ਤੇ ਜਾ ਅਪੜਿਆ ਹੈ ਜਿਥੇ ਉਹਨੂੰ ਕੋਈ ਡਰ ਨਹੀਂ। ਆਲੇ ਦੁਆਲੇ ਤੱਕਿਆ ਤੇ ਉਹਨੂੰ ਚੱਟਾਨ ਦੇ ਅੰਦਰ ਇਕ ਗੁਫਾ ਵਿਚੋਂ ਧੂੰਆਂ ਨਿਕਲਦਾ ਵਿਖਾਈ ਦਿੱਤਾ।

"ਗੁਫਾ ਵਿਚ ਅੱਗ ਜ਼ਰੂਰ ਹੋਣੀ ਚਾਹੀਦੀ ਏ। ਚਲੋ ਚੰਗਾ, ਕਪੜੇ ਹੀ ਸੁਕਾਵਾਂਗਾ ਅਤੇ ਹੱਥ ਵੀ ਸੇਕਾਂਗਾ...ਤੇ ਫਿਰ ਜੋ ਹੋਵੇਗਾ ਸੋ ਵੇਖਿਆ ਜਾਵੇਗਾ।" ਪਿਨਾਕੀਓ ਨੇ ਮਨ 'ਚ ਕਿਹਾ।

ਮਨ ਵਿਚ ਇਹ ਧਾਰ ਕੇ ਪਿਨਾਕੀਓ ਚੱਟਾਨ ਦੇ ਨੇੜੇ ਹੋਇਆ। ਪਰ ਜਦੋਂ ਅੰਦਰ ਵੜਨ ਲੱਗਾ ਉਹਨੂੰ ਪਾਣੀ ਵਿਚੋਂ ਕੁਝ ਉਪਰ ਉੱਠਦਾ ਦਿਖਾਈ ਦਿੱਤਾ। ਉਸ ਨੱਸਣਾ ਚਾਹਿਆ, ਪਰ ਉਹ ਮਛੀਆਂ ਦੇ ਜਾਲ 'ਚ ਫਾਹਿਆ ਜਾ ਚੁੱਕਾ ਸੀ।

ਠੀਕ ਉਸੇ ਵੇਲੇ ਗੁਫਾ 'ਚੋਂ ਇੱਕ ਮਛਿਆਰਾ ਨਿਕਲਿਆ ਉਹ ਰੱਜ ਕੇ ਕੋਝਾ ਸੀ। ਵਾਲਾਂ ਦੀ ਥਾ ਉਹਦੇ ਸਿਰ ਤੇ ਘਾਹ ਫੂਸ ਵਾਂਗ ਜਟਾਂ ਸਨ। ਉਹਦੀ ਚਮੜੀ ਦਾ ਰੰਗ ਵੀ ਹਰਾ ਸੀ। ਅੱਖਾਂ ਵੀ ਹਰੀਆਂ ਸਨ। ਗਿੱਟਿਆਂ ਤਾਈਂ ਲੰਮੀ ਦਾਹੜੀ ਸੀ, ਉਹ ਵੀ ਹਰੀ। ਜਾਲ ਬਾਹਰ ਕਢਦੇ ਹੀ ਮਛਿਆਰੇ ਨੇ ਖ਼ੁਸ਼ ਹੋ ਕੇ ਆਖਿਆ, "ਸ਼ੁਕਰ ਹੈ ਰੱਬ ਦਾ । ਅੱਜ ਵੀ ਚੰਗਾ ਪੂਰ ਹੱਥ ਆਇਆ।"

ਮਛਿਆਰੇ ਨੇ ਜਾਲ ਨੂੰ ਹਨੇਰੇ ਅਤੇ ਧੂੰਏਂ ਨਾਲ ਭਰੀ ਹੋਈ ਗੁਫਾ 'ਚ

ਲਿਆ ਕੇ ਰੱਖਦਿਆਂ ਹੀ ਆਖਿਆ,'ਵੇਖੀਏ ਕੀ ਕੁਝ ਏ?"

ਮਛਿਆਰੇ ਨੇ ਖੁਰਪੇ ਵਰਗੇ ਹੱਥਾਂ ਨਾਲ ਮੱਛੀਆਂ ਜਾਲ ਵਿਚੋਂ ਕੱਢਦਿਆ ਆਖਿਆ, "ਕਿੰਨੀਆਂ ਸੁਹਣੀਆਂ ਨੇ ਇਹ ਮੱਛੀਆਂ।" ਫੇਰ ਉਹਨਾਂ ਮੱਛੀਆਂ ਨੂੰ ਸੁੰਘਦੇ ਹੋਏ ਬਾਟੇ ਵਿਚ ਭੁੰਆਂ ਕੇ ਮਾਰਿਆ। ਨਾਲ ਹੀ ਉਹਦੇ ਮੂੰਹ ਵਿਚ ਪਾਣੀ ਭਰ ਆਇਆ ਅਤੇ ਗਾਉਣ ਲੱਗਾ :

ਵਾਹ ਵਾਹ ਬਈ ਸਿੰਗਾੜਾ ਮੱਛੀ ।
ਵਾਹ ਵਾਹ ਬਈ ਸੋਲ ਮੱਛਲੀ।
ਸ਼ਾਵਾ ਬਈ ਰਾਹੂ ਮੱਛਲੀ।
ਵਾਹ ਬਈ ਵਾਹ ਡੌਲਾ ਮੱਛੀ।
ਵਾਹ ਵਾਹ ਬਈ ਮੱਲ੍ਹੀ ਮੱਛੀ।

ਹੌਲੀ ਹੌਲੀ ਸਾਰੀਆਂ ਮੱਛੀਆਂ ਇਕ ਬਾਟੇ ਵਿਚ ਆ ਪਈਆਂ 1 ਸਭ ਨਾਲੋਂ ਮਗਰੋਂ ਜਾਲ 'ਚੋਂ ਪਿਨਾਕੀਓ ਨਿਕਲਿਆ। ਜਿਵੇਂ ਹੀ ਮਛਿਆਰੇ ਨੇ ਪਿਨਾਕੀਓ ਨੂੰ ਬਾਹਰ ਕਢਿਆ ਉਹ ਵੀ ਸਹਿਮ ਗਿਆ ਅਤੇ ਆਖਣ ਲੱਗਾ, "ਓਏ, ਇਹ ਕਿੱਦਾਂ ਦੀ ਮੱਛੀ ਹੋਈ? ਇਸ ਤਰ੍ਹਾਂ ਦੀ ਤਾਂ ਕਦੀ ਖਾਧੀ ਨਹੀਂ?" ਫੇਰ ਉਹਨੂੰ ਆਲਿਉਂ ਦੁਆਲਿਉਂ ਵੇਖ ਕੇ ਕਹਿਣ ਲਗਾ, "ਹਾਂ ਸਮਝ ਆਈ। ਇਹ ਸਮੁੰਦਰੀ ਝੀਂਗਰ ਹੋਣਾ ਏਂ।"

ਜਦ ਪਿਨਾਕੀਓ ਨੇ ਸੁਣਿਆ ਕਿ ਉਸ ਨੂੰ ਝੀਂਗਰ ਸਮਝਿਆ ਗਿਆ ਹੈ ਉਹ ਤਾਂ ਬਸ ਮਰ ਹੀ ਗਿਆ। ਘਬਰਾ ਕੇ ਕਹਿਣ ਲੱਗਾ, "ਝੀਂਗਰ ਝੂੰਗਰ ਕੋਈ ਨਹੀਂ—ਮੈਂ ਤਾਂ ਇਕ ਕਠਪੁਤਲਾ ਹਾਂ। ਵੇਖੀਂ ਜ਼ਰਾ ਸੰਭਲ ਕੇ ਮੇਰੇ ਨਾਲ ਪੇਸ਼ ਆਈਂ।"

'ਕਠਪੁਤਲਾ!" ਮਛਿਆਰੇ ਨੇ ਕਿਹਾ। "ਬਈ, ਸੱਚੀ ਗੱਲ ਤਾਂ ਇਹ ਹੈ ਕਿ ਕਠਪੁਤਲਾ ਮੱਛੀ ਤੇ ਅਜ ਨਵੀਂ ਗੱਲ ਸੁਣੀ ਏ। ਚਲੋ ਕੋਈ ਡਰ ਨਹੀਂ। ਇਵੇਂ ਹੀ ਸਹੀ। ਤੈਨੂੰ ਸਭ ਨਾਲੋਂ ਪਹਿਲਾਂ ਖਾਵਾਂਗਾ।"

"ਮੈਨੂੰ ਖਾਏਂਗਾ? ਪਰ ਇਹ ਕੰਨ ਖੋਲ੍ਹ ਕੇ ਸੁਣ ਲੈ ਕਿ ਮੈਂ ਕੋਈ ਮੱਛੀ ਨਹੀਂ। ਦਿਸਦਾ ਨਹੀਂ ਤੈਨੂੰ ਕਿ ਤੇਰੀ ਤਰ੍ਹਾਂ ਬੋਲ ਚਾਲ ਸਕਦਾ ਹਾਂ।"

"ਬਿਲਕੁਲ ਠੀਕ।" ਮਛਿਆਰੇ ਨੇ ਕਿਹਾ। "ਮੈਂ ਇਹ ਵੀ ਵੇਖ ਰਿਹਾ ਹਾਂ ਕਿ ਤੈਨੂੰ ਆਦਮੀ ਵਾਂਗ ਬੋਲਣਾ ਵੀ ਆਉਂਦਾ ਹੈ । ਇਸ ਲਈ ਤੈਨੂੰ ਖੁੱਲ੍ਹ ਦਿੱਤੀ ਜਾਂਦੀ ਹੈ ਕਿ ਤੂੰ ਆਪ ਹੀ ਦੱਸ ਕਿ ਤੈਨੂੰ ਕਿਵੇਂ ਖਾਧਾ ਜਾਵੇ—ਤਲ ਕੇ ਜਾਂ ਭੁੰਨ ਕੇ ।"



ਜੇ ਸੱਚੀ ਗੱਲ ਪੁਛੋ ਤਾਂ ਮੈਂ ਤਾਂ ਇਹ ਪਸੰਦ ਕਰਾਂਗਾ ਕਿ ਤੁਸੀਂ ਮੈਨੂੰ ਛੁੱਟੀ ਦਿਓ ਤਾਂ ਜੋ ਮੈਂ ਆਪਣੇ ਘਰ ਵਾਪਸ ਜਾ ਸਕਾਂ।"

"ਅੱਛਾ, ਬੇਵਕੂਫ਼ ਬਣਾਨਾ ਚਾਹੁੰਦਾ ਏਂ ਤੂੰ ਮੈਨੂੰ। ਤੂੰ ਸੋਚਦਾ ਏਂ ਕਿ ਤੇਰੇ ਵਰਗੀ ਬਹੁ-ਮੁੱਲੀ ਮੱਛੀ ਖਾਣ ਦਾ ਮੌਕਾ ਮੈਂ ਹੱਥੋਂ ਜਾਣ ਦੇਵਾਂਗਾ? ਕਠਪੁਤਲਾ ਮੱਛੀ ਕਿਹੜੀ ਰੋਜ਼ ਹੱਥ ਲੱਗਦੀ ਹੈ? ਤਲਣ ਵਾਲੀ ਗੱਲ ਮੇਰੇ ਤੇ ਛੱਡ। ਹੋਰਨਾਂ ਮੱਛੀਆਂ ਨਾਲ ਹੀ ਇਕੋ ਕੜਾਹੇ ਤਲਾਂਗਾ ਤੈਨੂੰ ਵੀ। ਕੱਠਿਆਂ ਤਲੇ ਜਾਣਾ ਵੀ ਤਾਂ ਇਕ ਮਾਣ ਦੀ ਗੱਲ ਹੈ।"

ਇਹ ਗੱਲ ਸੁਣ ਕੇ ਵਿਚਾਰਾ ਪਿਨਾਕੀਓ ਬਹੁਤ ਦੁਖੀ ਹੋਇਆ ਅਤੇ ਲੱਗਾ ਰੋਣ ਕੁਰਲਾਣ, "ਕਿੰਨਾ ਚੰਗਾ ਹੁੰਦਾ ਜੇ ਮੈਂ ਸਕੂਲ ਹੀ ਚਲਾ ਜਾਂਦਾ। ਭੈੜੇ ਸਾਥੀਆਂ ਦੇ ਆਖੇ ਲਗਣ ਕਰਕੇ ਹੀ ਮੇਰਾ ਇਹ ਹਾਲ ਹੋਇਆ। ਹਾਏ, ਹਾਏ, ਹਾਏ....।"

ਪਿਨਾਕੀਓ ਨੂੰ ਤੜਪ ਤੜਪ ਕੇ ਹੱਥੋਂ ਨਿਕਲ ਨਿਕਲ ਪੈਂਦੇ ਦੇਖ, ਮਛਿਆਰੇ ਨੇ ਉਹਨੂੰ ਲਤੋਂ ਬਾਹੋਂ ਫੜ ਕੇ ਠਾਹ ਦੇ ਮਾਰਿਆ ਬਾਟੇ ਵਿਚ। ਫੇਰ ਹੋਰਨਾਂ ਸਾਰੀਆਂ ਮੱਛੀਆਂ ਸਮੇਤ ਪਿਨਾਕੀਓ ਨੂੰ ਆਟੇ ਨਾਲ ਲਬੇੜ ਦਿੱਤਾ।

ਇਸ ਤੋਂ ਮਗਰੋਂ ਉਹਨਾਂ ਸਾਰਿਆਂ ਨੂੰ ਚੁੱਕ ਕੇ ਕੜਾਹੇ 'ਚ ਸੁਟਣਾ ਸ਼ੁਰੂ ਕੀਤਾ। ਪਿਨਾਕੀਓ ਦੀ ਵਾਰੀ ਸਭ ਤੋਂ ਮਗਰੋਂ ਆਈ। ਮੌਤ ਨੂੰ ਨੇੜੇ ਤੱਕ ਉਹ ਬਹੁਤ ਘਬਰਾਇਆ। ਨਾ ਬੋਲਣ ਲਈ ਆਵਾਜ਼ ਰਹੀ ਤੇ ਨਾ ਹੀ ਤਰਲੇ ਕਢਣ ਨੂੰ। ਵਿਚਾਰਾ ਅੱਖਾਂ ਨਾਲ ਹੀ ਮਿੰਨਤਾਂ ਕਰਨ ਲੱਗ ਪਿਆ। ਪਰ ਮਛਿਆਰੇ ਨੇ ਉਸ ਵਲ ਜ਼ਰਾ ਵੀ ਧਿਆਨ ਨਾ ਦਿੱਤਾ। ਪੰਜ ਛੇ ਵਾਰ ਉਹਨੂੰ ਆਟਾ ਮਲਿਆ। ਜਦ ਸਿਰ ਤੋਂ ਪੈਰਾਂ ਤਾਈਂ ਆਟੇ 'ਚ ਲਿਬੜ ਗਿਆ ਤਾਂ ਮਛਿਆਰੇ ਨੇ ਪਿਨਾਕੀਓ ਨੂੰ ਗਿਚੀ ਤੋਂ ਫੜਿਆ ਅਤੇ ਲੱਗਾ.....।





## 29

ਮਛਿਆਰਾ ਪਿਨਾਕੀਓ ਨੂੰ ਫੜ ਕੇ ਕੜਾਹੇ 'ਚ ਸੁਟਣ ਵਾਲਾ ਹੀ ਸੀ ਕਿ ਉਸੇ ਵੇਲੇ ਇਕ ਵੱਡਾ ਕੁੱਤਾ ਮੱਛੀਆਂ ਭੁਜਣ ਦੀ ਮੁਸ਼ਕ ਸੁੰਘਦਾ ਸੁੰਘਦਾ ਗੁਫਾ ਅੰਦਰ ਆ ਵੜਿਆ।

"ਦਫਾ ਹੋ ਇਥੋਂ।" ਮਛਿਆਰੇ ਨੇ ਕੁੱਤੇ ਨੂੰ ਦੁਰਕਾਰਿਆ। ਆਟੇ 'ਚ ਗਲੇਫਿਆ ਕਠਪੁਤਲਾ ਹਾਲਾਂ ਉਹਦੇ ਹੱਥ 'ਚ ਹੀ ਸੀ।

ਪਰ ਵਿਚਾਰਾ ਕੁੱਤਾ ਤਾਂ ਭੁੱਖ ਨਾਲ ਹਾਲੋਂ ਬੇਹਾਲ ਹੋਇਆ ਹੋਇਆ ਸੀ। ਪੂਛ ਇੰਜ ਹਿਲਾ ਰਿਹਾ ਸੀ ਜਿਵੇਂ ਕਹਿੰਦਾ ਹੋਵੇ—"ਇਕ ਬੋਟੀ ਪਾ ਦੇ ਤਾਂ ਤੇਰਾ ਖਹਿੜਾ ਛਡਾਂਗਾ।"

"ਜਾਂਦਾ ਏਂ ਕਿ ਨਹੀਂ? ਇਹ ਕਹਿੰਦੇ ਹੋਇਆਂ ਮਛਿਆਰੇ ਨੇ ਲੱਤ ਮਾਰਨ ਨੂੰ ਅਗਾਂਹ ਵਧਾਈ।

ਪਰ ਕੁੱਤੇ ਨੂੰ ਜਦ ਭੁੱਖ ਲੱਗੀ ਹੋਵੇ ਉਹ ਤੇ ਨੱਕ ਤੇ ਮੱਖੀ ਵੀ ਨਹੀਂ ਬੈਠਣ ਦੇਂਦਾ। ਮਛਿਆਰੇ ਨੂੰ ਦੰਦ ਕੱਢ ਕੇ ਵੱਢਣ ਪਿਆ।

ਉਸੇ ਵੇਲੇ ਗੁਫਾ ਅੰਦਰੋਂ ਇਕ ਘੁਟੀ ਘੁਟੀ ਆਵਾਜ਼ ਨਿਕਲੀ: 'ਡੌਰਿਆ, ਬਚਾ ਲੈ, ਨਹੀਂ ਤਾਂ ਤਲਿਆ ਗਿਆ ਮੈਂ।"

ਕੁੱਤੇ ਨੇ ਆਵਾਜ਼ ਪਹਿਚਾਣ ਲਈ। ਪਰ ਪਿਨਾਕੀਓ ਨੂੰ ਆਟੇ ਵਿਚ ਲੱਥ ਪੱਥ ਅਤੇ ਮਛਿਆਰੇ ਦੇ ਹੱਥ ਫੜਿਆ ਵੇਖ ਕੇ ਬਹੁਤ ਹੈਰਾਨ ਹੋਇਆ।

ਇਕ ਉੱਚੀ ਛਾਲ ਮਾਰ ਕੇ ਉਸ ਨੇ ਕਠਪੁਤਲੇ ਨੂੰ ਮਛਿਆਰੇ ਦੇ ਹੱਥੋਂ ਖੋਹ ਲਿਆ ਅਤੇ ਫੇਰ ਹੌਲੀ ਦੇ ਕੇ ਦੰਦਾਂ 'ਚ ਫੜ ਕੇ ਔਹ ਗਿਆ ਔਹ ਗਿਆ।

ਮਛਿਆਰੇ ਨੂੰ ਬੜਾ ਗੁੱਸਾ ਆਇਆ । ਅਜਿਹੀ ਸੁਹਣੀ ਤੇ ਅਨੋਖੀ ਮੱਛੀ ਜਿਸ ਨੂੰ ਖਾਣ ਲਈ ਉਹਦਾ ਬੜਾ ਜੀ ਕਰ ਰਿਹਾ ਸੀ ਹੱਥੋਂ ਜੋ ਨਿਕਲ ਗਈ। ਉਹ ਕੁੱਤੇ ਮਗਰ ਦੌੜਿਆ। ਪਰ ਥੋੜੇ ਕਦਮ ਜਾਂਦੇ ਹੀ ਉਹਨੂੰ ਐਨੀ ਖੰਘ ਛਿੜੀ ਕਿ ਪਿਛੇ ਮੁੜਨਾ ਪਿਆ।

ਉਧਰੋਂ ਡੌਰਾ ਪਿੰਡ ਦੇ ਰਾਹੇ ਪੈ ਗਿਆ। ਅਤੇ ਥੋੜ੍ਹੀ ਦੂਰ ਜਾ ਕੇ ਆਪਣੇ

ਮਿੱਤਰ ਪਿਨਾਕੀਓ ਨੂੰ ਮਲਕੜੇ ਜਿਹੇ ਭੋਂ ਤੇ ਟਿਕਾ ਦਿੱਤਾ।

"ਮੈਂ ਤੇਰਾ ਕਿਵੇਂ ਧੰਨਵਾਦ ਕਰਾਂ।" ਕਠਪੁਤਲੇ ਨੇ ਕਿਹਾ। "ਧੰਨਵਾਦ ਦੀ ਕੀ ਲੋੜ ਹੈ? ਤੂੰ ਮੈਨੂੰ ਵੀ ਤਾਂ ਬਚਾਇਆ ਸੀ ਇਕ ਵਾਰੀ। ਇਸ ਦੁਨੀਆਂ ਵਿਚ ਨੇਕੀ ਕਦੀ ਵਿਅਰਥ ਨਹੀਂ ਜਾਂਦੀ। ਨਾਲੇ ਇੰਜ ਹੀ ਤਾਂ ਇਕ ਦੂਜੇ ਦੀ ਸਹਾਇਤਾ ਨਾਲ ਕੰਮ ਚਲਦੇ ਹਨ।"

"ਪਰ ਤੂੰ ਇਸ ਗੁਫਾ ਵਿਚ ਪੁੱਜਾ ਕਿਵੇਂ?"

"ਜਦ ਮੈਂ ਸਮੁੰਦਰ ਦੇ ਕੰਢੇ ਅਧਮੋਇਆ ਪਿਆ ਸੀ, ਇਕ ਹਵਾ ਦਾ ਬੁੱਲਾ ਆਇਆ। ਉਸ ਦੇ ਨਾਲ ਕਿਸੇ ਚੀਜ਼ ਦੇ ਭੁੱਜਣ ਦੀ ਮਿੱਠੀ-ਮਿੱਠੀ ਮੁਸ਼ਕ ਵੀ ਆਈ। ਉਸ ਮੁਸ਼ਕ ਨਾਲ ਮੇਰੀ ਭੁੱਖ ਭੜਕ ਪਈ। ਮੈਂ ਮੁਸ਼ਕ ਵਲ ਮੂੰਹ ਕਰ ਕੇ ਤੁਰ ਪਿਆ। ਬਸ ਫੇਰ ਇਕ ਮਿੰਟ ਕੁ ਮਗਰੋਂ ਇਸ ਗੁਫਾ 'ਚ ਆ ਪੁੱਜਾ।

"ਬਸ ਬਸ, ਹੋਰ ਗੱਲ ਨਾ ਕਰ ਇਸ ਬਾਰੇ। ਮੈਂ ਤਾਂ ਕੰਬ ਜਾਂਦਾ ਹਾਂ ਇਹ ਸੋਚ ਕੇ ਕਿ ਜੇ ਤੂੰ ਇਕ ਮਿੰਟ ਹੋਰ ਨਾ ਆਉਂਦਾ ਤਾਂ ਮੈਂ ਹੁਣ ਤਾਈਂ ਖਾਧਾ ਪੀਤਾ ਤੇ ਹਜ਼ਮ ਹੋਇਆ ਹੁੰਦਾ।" ਪਿਨਾਕੀਓ ਨੇ ਡਰ ਨਾਲ ਕੰਬਦੇ ਹੋਏ ਕਿਹਾ। ਡੌਰੇ ਨੇ ਆਪਣਾ ਸੱਜਾ ਪੰਜਾ ਕਠਪੁਤਲੇ ਵਲ ਵਧਾਇਆ ਅਤੇ ਕਠਪੁਤਲੇ ਨੇ ਬੜੇ ਪਿਆਰ ਨਾਲ ਪੰਜਾ ਮਿਲਾਇਆ। ਮਿੱਤਰ ਜੋ ਸਨ ਪੁਰਾਣੇ। ਕੁਝ ਚਿਰ ਮਗਰੋਂ ਕੁੱਤਾ ਉਥੋਂ ਤੁਰਦਾ ਬਣਿਆ। ਪਿਨਾਕੀਓ ਨੇ ਵੀ ਥੋੜ੍ਹੀ ਦੂਰ ਪਰਾਂ ਇਕ ਝੁੱਗੀ ਵਲ ਨੂੰ ਜਾਣਾ ਸ਼ੁਰੂ ਕੀਤਾ। ਝੁੱਗੀ ਕਿਨਾਰੇ ਬੈਠਾ ਇਕ ਬੁੱਢਾ ਮਛੇਰਾ ਧੁੱਪ ਸੇਕ ਰਿਹਾ ਸੀ। ਪਿਨਾਕੀਓ ਨੇ ਪੁਛਿਆ: ਬਾਬਾ ਜੀ ਤੁਹਾਨੂੰ ਸਿਰੋਂ ਫਟੜ ਇਕ ਯਜਨੇ ਨਾਂ ਦੇ ਮੁੰਡੇ ਦਾ ਕੁਝ ਥਹੁ ਪਤਾ ਹੈ?"

"ਉਹ ਮੁੰਡਾ ਤਾਂ ਮਛਿਆਰੇ ਇਥੇ ਲਿਆਏ ਸਨ। ਪਰ ਹੁਣ.....।"

"ਹੁਣ ਕੀ? ਕਿਤੇ ਮਰ ਤਾਂ ਨਹੀਂ ਗਿਆ ਵਿਚਾਰਾ....।" ਪਿਨਾਕੀਓ ਨੇ ਬਾਬੇ ਦੀ ਗੱਲ ਕੱਟਦੇ ਹੋਏ ਦੁੱਖ ਭਰੇ ਲਹਿਜੇ 'ਚ ਆਖਿਆ।

"ਨਹੀਂ ਮਰਿਆ ਤਾਂ ਨਹੀਂ, ਜੀਉਂਦਾ ਏ। ਉਹ ਤਾਂ ਆਪਣੇ ਘਰ ਵੀ ਪੁੱਜ ਚੁੱਕਾ ਏ।"

"ਸੱਚੀ, ਸੱਚੀ-ਮੁੱਚੀਂ।" ਪਿਨਾਕੀਓ ਨੇ ਖ਼ੁਸ਼ੀ ਨਾਲ ਛਾਲ ਮਾਰਦੇ ਹੋਏ ਕਿਹਾ। "ਤੇ ਫੇਰ ਉਹਦਾ ਜ਼ਖ਼ਮ ਖ਼ਤਰਨਾਕ ਨਹੀਂ ਸੀ ਨਾ।"

"ਹੋ ਤਾਂ ਸਕਦਾ ਸੀ ਖ਼ਤਰਨਾਕ। ਭਾਵੇਂ ਮਰ ਵੀ ਜਾਂਦਾ। ਵਿਚਾਰੇ ਦੇ ਸਿਰ ਇਕ ਮੋਟੀ ਸਾਰੀ ਕਿਤਾਬ ਜੋ ਕੱਢ ਮਾਰੀ ਸੀ ਕਿਸੇ ਨੇ।" ਬੁੱਢੇ ਨੇ ਉੱਤਰ ਦਿੱਤਾ।



"ਤੇ ਕਿਤਾਬ ਕੱਢ ਮਾਰਨ ਵਾਲਾ ਕੌਣ ਸੀ?"

"ਉਹਦਾ ਸਕੂਲ ਦਾ ਕੋਈ ਸਾਥੀ ਹੀ ਸੀ, ਪਿਨਾਕੀਓ।"

"ਇਹ ਪਿਨਾਕੀਓ ਕੌਣ ਹੋਇਆ?" ਕਠਪੁਤਲੇ ਨੇ ਜਾਣ ਕੇ ਅਨਜਾਣ ਬਣਦੇ ਹੋਏ ਪੁਛਿਆ।

"ਕਹਿੰਦੇ ਨੇ ਕਿ ਉਹ ਕੋਈ ਬੜਾ ਭੈੜਾ, ਬਦਮਾਸ਼ ਤੇ ਗੁੰਡਾ ਏ।"

"ਝੂਠ, ਸਰਾ ਸਰ ਝੂਠ। ਸਫ਼ੈਦ ਝੂਠ।"

"ਤੇ ਤੂੰ ਇਸ ਪਿਨਾਕੀਓ ਨੂੰ ਜਾਣਦਾ ਏਂ?"

"ਹਾਂ ਤੱਕਿਆ ਹੋਇਆ ਏ। ਸ਼ਕਲੋਂ ਪਛਾਣਦਾ ਹਾਂ।"

"ਤੇ ਤੇਰਾ ਕੀ ਖ਼ਿਆਲ ਹੈ ਉਹਦੇ ਬਾਰੇ 'ਚ?" ਬੁੱਢੇ ਨੇ ਪੁਛਿਆ।

"ਮੇਰੇ ਖ਼ਿਆਲ 'ਚ ਤੇ ਉਹ ਇਕ ਚੰਗਾ ਮੁੰਡਾ ਹੈ। ਉਹਨੂੰ ਪੜ੍ਹਨ ਦਾ ਵੀ ਸ਼ੌਂਕ ਹੈ। ਆਪਣੇ ਮਾਂ ਬਾਪ ਦਾ ਕਹਿਣਾ ਮੰਨਣ ਵਾਲਾ ਵੀ ਹੈ। ਆਪਣੇ ਬਾਪੂ ਨੂੰ ਪਿਆਰ ਕਰਨ ਵਾਲਾ ਵੀ।"

ਬੇਸ਼ਰਮਾਂ ਵਾਂਗ ਝੂਠ ਬੋਲੀ ਜਾਂਦੇ ਪਿਨਾਕੀਓ ਦਾ ਨੱਕ ਵਧਦਾ ਜਾ ਰਿਹਾ ਸੀ। ਵੇਖਦੇ ਵੇਖਦੇ ਉਹਦਾ ਨੱਕ ਗਿੱਠ ਨਾਲੋਂ ਵੀ ਵਧ ਲੰਮਾ ਹੋ ਗਿਆ। ਉਹ ਡਰ ਜਿਹਾ ਗਿਆ ਅਤੇ ਕਹਿਣ ਲੱਗਾ "ਬਾਬਾ ਜੀ, ਜੋ ਕੁਝ ਮੈਂ ਕਿਹਾ ਹੈ ਉਹਦੇ ਵਲ ਤੁਸੀਂ ਬਿਲਕੁਲ ਧਿਆਨ ਨਾ ਦੇਣਾ। ਮੈਂ ਪਿਨਾਕੀਓ ਨੂੰ ਚੰਗੀ ਤਰ੍ਹਾਂ ਜਾਣਦਾ ਹਾਂ। ਤੁਹਾਡੀ ਗੱਲ ਠੀਕ ਹੈ। ਉਹ ਇਕ ਬੜਾ ਭੈੜਾ, ਆਪਣੀ ਮਰਜ਼ੀ ਕਰਨ ਵਾਲਾ, ਵਿਗੜਿਆ ਹੋਇਆ ਮੁੰਡਾ ਹੈ। ਸਕੂਲ ਜਾਣਾ ਚਾਹੁੰਦਾ ਨਹੀਂ ਅਤੇ ਭੈੜੀ ਸੰਗਤ 'ਚ ਪਿਆ ਹੋਇਆ ਹੈ।"

ਇਹ ਸ਼ਬਦ ਪਿਨਾਕੀਓ ਦੇ ਮੂੰਹੋਂ ਨਿਕਲਣ ਦੀ ਦੇਰ ਸੀ ਕਿ ਉਹਦਾ ਨੱਕ ਛੋਟਾ ਹੋ ਕੇ ਆਪਣੀ ਅਸਲੀ ਹਾਲਤ 'ਚ ਆ ਗਿਆ।

"ਪਰ ਤੂੰ ਸਾਰਾ ਚਿੱਟਾ ਚਿੱਟਾ ਕਿਉਂ ਹੋਇਆ ਪਿਆ ਏਂ?" ਬੁੱਢੇ ਨੇ ਪੁਛਿਆ।

"ਕਿਉਂ ਜੋ ਮੈਂ ਇਕ ਕੰਧ 'ਚ ਅਚਾਨਕ ਜਾ ਵਜਿਆ ਸੀ। ਉਸ ਉਤੇ ਨਵੀਂ ਨਵੀਂ ਸਫੇਦੀ ਹੋਈ ਸੀ।" ਕਠਪੁਤਲੇ ਨੇ ਉੱਤਰ ਦਿੱਤਾ। ਉਸ ਨੂੰ ਇਹ ਗੱਲ ਦੱਸਣ ਤੋਂ ਬੜੀ ਸ਼ਰਮ ਆ ਰਹੀ ਸੀ ਕਿ ਉਹਨੂੰ ਮੱਛੀ ਵਾਂਗ ਤੱਲਣ ਲਈ ਆਟਾ ਵਲੇਟਿਆ ਗਿਆ ਸੀ।

"ਤੇ ਤੇਰਾ ਕੋਟ, ਨਿੱਕਰ, ਟੋਪੀ ਕਿਥੇ ਗਏ?"

"ਰਾਹ 'ਚ ਚੋਰ ਮਿਲੇ ਸਨ। ਉਹਨਾਂ ਇਹ ਸਭ ਚੀਜ਼ਾਂ ਲਾਹ ਲਈਆਂ।

ਭਲਾ, ਬਾਬਾ ਜੀ ਤੁਸੀਂ ਕੋਈ ਮੈਨੂੰ ਕਪੜਾ ਲੀੜਾ ਨਹੀਂ ਦੇ ਸਕਦੇ? ਜਿਸ ਨਾਲ ਤਨ ਢੱਕ ਕੇ ਘਰ ਤਾਈਂ ਤਾਂ ਪੁੱਜ ਸਕਾਂ।"

"ਪੁੱਤਰ, ਕਪੜੇ ਲੀੜਿਆਂ ਦੀ ਗੱਲ ਤਾਂ ਇਹ ਹੈ ਕਿ ਉਹ ਸਾਹਮਣੇ ਪਏ ਨਿੱਕ-ਸੁੱਕ ਵਾਲੇ ਝੋਲੇ ਬਿਨਾਂ ਹੋਰ ਤਾਂ ਮੇਰੇ ਕੋਲ ਕੁਝ ਨਹੀਂ। ਇਸ ਦੀ ਲੋੜ ਹੈ ਤਾਂ ਜੀ ਸਦਕੇ ਲੈ ਸਕਦਾ ਏਂ।

ਪਿਨਾਕੀਓ ਨੇ ਝੋਲਾ ਲੈਣ ਦੀ ਕੀਤੀ। ਕੈਂਚੀ ਨਾਲ ਝਟ-ਪਟ ਉਸ ਵਿਚ ਤਿੰਨ ਛੇਕ ਕੀਤੇ-ਇਕ ਹੇਠਾਂ ਅਤੇ ਬਾਕੀ ਦੋ ਪਾਸਿਆਂ 'ਚ। ਫੇਰ ਹੇਠਲੇ ਛੇਕ 'ਚੋਂ ਸਿਰ ਲੰਘਾ ਕੇ ਝੋਲੇ ਨੂੰ ਕਮੀਜ਼ ਵਾਂਗ ਆਪਣੇ ਉਤੇ ਚੜ੍ਹਾ ਲਿਆ। ਅਤੇ ਇੰਜ ਤਨ ਢਕ ਕੇ ਪਿੰਡ ਵੱਲ ਨੂੰ ਤੁਰ ਪਿਆ।

ਪਰ ਤੁਰੇ ਤੁਰੇ ਜਾਂਦੇ ਵੀ ਉਹਨੂੰ ਚੈਨ ਨਹੀਂ ਸੀ। ਇੱਕ ਪੈਰ ਅਗਾਂਹ ਜਾਂਦਾ ਸੀ ਤੇ ਇਕ ਪਿਛਾਂਹ। ਆਪਣੇ ਆਪ ਨੂੰ ਕਹੀ ਜਾ ਰਿਹਾ ਸੀ, "ਆਪਣੀ ਫ਼ਾਤਾ ਨੂੰ ਕੀ ਮੂੰਹ ਵਿਖਾਵਾਂਗਾ। ਮੈਨੂੰ ਇੰਜ ਵੇਖ ਕੇ ਉਹ ਕੀ ਕਹੇਗੀ.....ਕੀ ਇਸ ਵਾਰ ਵੀ ਖਿਮਾ ਕਰ ਦਏਗੀ....ਨਹੀਂ....ਮੇਰੇ ਨਾਲ ਹੋਣੀ ਵੀ ਤਾਂ ਇਸ ਤਰ੍ਹਾਂ ਚਾਹੀਦੀ ਹੈ। ਮੈਂ ਅਜਿਹਾ ਮੂਰਖ ਹਾਂ, ਕਿ ਸਦਾ ਆਪਣੇ ਆਪ ਨੂੰ ਸੁਧਾਰਨ ਦਾ ਵਚਨ ਦਿੰਦਾ ਹਾਂ ਅਤੇ ਕਦੀ ਵੀ ਪੂਰਾ ਨਹੀਂ ਕਰਦਾ।"

ਪਿਨਾਕੀਓ ਰਾਤ ਪਏ ਪਿੰਡ ਪੁੱਜਿਆ। ਝੱਖੜ ਝੁੱਲ ਰਹੇ ਸਨ। ਮੂਸਲਾਧਾਰ ਮੀਂਹ ਪੈ ਰਿਹਾ ਸੀ। ਸਿੱਧਾ ਫ਼ਾਤਾ ਦੇ ਘਰ ਕੋਲ ਜਾ ਕੇ ਰੁਕਿਆ। ਇਕ ਘੰਟਾ ਬੀਤਿਆ। ਦੋ ਬੀਤੇ। ਪਰ ਬੂਹਾ ਬੰਦ ਦਾ ਬੰਦ। ਉਧਰੋਂ ਪਿਨਾਕੀਓ ਠੰਢ ਨਾਲ ਨੀਲਾ ਹੋ ਰਿਹਾ ਸੀ। ਡਰ ਨਾਲ ਵੀ ਕੰਬੀ ਜਾਂਦਾ ਸੀ। ਮੀਂਹ ਨਾਲ ਵਖਰਾ ਭਿੱਜਦਾ ਜਾ ਰਿਹਾ ਸੀ।

ਅਖੀਰ ਦਿਲ ਕੱਢ ਕੇ ਜ਼ੋਰ ਦੀ ਬੂਹਾ ਖੜਕਾਇਆ। ਖੜਾਕ ਸੁਣ ਕੇ ਹੇਠਲੀ ਮੰਜ਼ਲ ਦੀ ਤਾਕੀ 'ਚੋਂ ਇਕ ਢਡ-ਮਟੋਰੇ ਨੇ ਸਿਰ ਬਾਹਰ ਕਢਿਆ।

"ਢਡ-ਮਟੋਰਾ ਜੀ ਮਹਾਰਾਜ, ਦੋ ਘੰਟੇ ਇੰਜ ਬੀਤੇ ਹਨ ਜਿਵੇਂ ਦੋ ਸਾਲ ਹੋਣ! ਕਿਰਪਾ ਕਰਕੇ ਛੇਤੀ ਕਰੋ।"

"ਬਈ, ਮੈਂ ਢਡ-ਮਟੋਰਾ ਹਾਂ ਅਤੇ ਤੂੰ ਜਾਣਦਾ ਹੀ ਏਂ ਕਿ ਢਡ-ਮਟੋਰੇ ਕਦੀ ਛੇਤੀ ਨਹੀਂ ਕਰਦੇ।" ਢਡ ਮਟੋਰੇ ਨੇ ਧੀਰਜ ਨਾਲ ਉੱਤਰ ਦਿੱਤਾ। ਤਾਕੀ ਫੇਰ ਬੰਦ ਹੋ ਗਈ।

ਅੱਧੀ ਰਾਤ ਹੋਣ ਤੇ ਆਈ। ਇਕ ਵਜਿਆ, ਦੋ ਵਜੇ। ਪਰ ਬੂਹਾ ਨਾ ਖੁਲ੍ਹਣਾ ਸੀ ਨਾ ਖੁੱਲ੍ਹਿਆ।



ਪਿਨਾਕੀਓ ਦੇ ਸਬਰ ਦੀ ਹੱਦ ਟੁੱਟ ਗਈ। ਗੁੱਸੇ 'ਚ ਆ ਕੇ ਜ਼ੋਰ ਦੀ ਕੁੰਡਾ ਖੜਕਾਣਾ ਚਾਹਿਆ। ਪਰ ਵੇਖਦੇ ਵੇਖਦੇ ਲੋਹੇ ਦਾ ਕੁੰਡਾ ਮੱਛੀ ਦਾ ਰੂਪ ਧਾਰਨ ਕਰ ਗਿਆ। ਅਤੇ ਹੱਥੋਂ ਭੁੜਕ ਕੇ ਸੜਕ ਦੇ ਕੰਢੇ ਇਕ ਛਪੜੀ ਵਿਚ ਜਾ ਡਿਗਿਆ।

ਪਿਨਾਕੀਓ ਨੂੰ ਹੋਰ ਕਰੋਧ ਚੜ੍ਹਿਆ।

"ਅੱਛਾ, ਇਹ ਗੱਲ ਹੈ? ਕੁੰਡਾ ਹੱਥੋਂ ਨਿਕਲ ਗਿਆ ਤਾਂ ਕੀ ਹੋਇਆ? ਲੱਤਾਂ ਮਾਰ ਮਾਰ ਕੇ ਬੂਹਾ ਭੰਨ ਦੇਵਾਂਗਾ।" ਕਚੀਚੀ ਵੱਟਦੇ ਹੋਇਆਂ ਉਸ ਆਖਿਆ । ਫੇਰ ਸਰਦਲ ਤੋਂ ਰਤਾ ਪਰ੍ਹਾਂ ਹਟ ਕੇ ਜ਼ੋਰ ਦੀ ਠੁੱਡਾ ਮਾਰਿਆ। ਠੁੱਡਾ ਇੰਨਾ ਜ਼ਬਰਦਸਤ ਸੀ ਕਿ ਪੈਰ ਲਕੜੀ ਪਾੜ ਕੇ ਅੱਧਾ ਅੰਦਰ ਧੱਸ ਗਿਆ। ਜਦੋਂ ਪਿਨਾਕੀਓ ਨੇ ਪੈਰ ਬਾਹਰ ਨੂੰ ਖਿੱਚਣ ਦਾ ਯਤਨ ਕੀਤਾ, ਉਹਨੂੰ ਪਤਾ ਲੱਗਾ ਕਿ ਬੂਹੇ 'ਚ ਬੁਰੀ ਤਰ੍ਹਾਂ ਖੁਭ ਗਿਆ ਹੈ ਜਿਵੇਂ ਕੀਲਿਆ ਗਿਆ ਹੋਵੇ।

ਵਿਚਾਰੇ ਪਿਨਾਕੀਓ ਦਾ ਹਾਲ ਵੇਖਣ ਵਾਲਾ ਸੀ। ਸਾਰੀ ਰਾਤ ਇਕ ਪੈਰ ਦੇ ਭਾਰ ਖੜ੍ਹਾ ਰਿਹਾ। ਦੂਜਾ ਪੈਰ ਹਵਾ 'ਚ ਸੀ।

ਸਵੇਰ ਸਾਰ ਬੂਹਾ ਖੁੱਲ੍ਹਿਆ। ਢਡ-ਮਟੋਰੇ ਨੇ ਚੌਥੀ ਮੰਜ਼ਲ ਤੋਂ ਹੇਠਾਂ ਤਾਈਂ ਆਉਣ ਵਿਚ ਕੇਵਲ ਨੌਂ ਘੰਟੇ ਲਾਏ ਸਨ ਅਤੇ ਉਹ ਥਕੇਵੇਂ ਨਾਲ ਮੁੜ੍ਹਕੋ-ਮੁੜ੍ਹਕੀ ਹੋਇਆ ਪਿਆ ਸੀ।

"ਇਹ ਪੈਰ ਨੂੰ ਕੀ ਕਰੀਂ ਬੈਠਾ ਏਂ?" ਢਡ-ਮਟੋਰੇ ਨੇ ਵਿਅੰਗ ਨਾਲ ਕਿਹਾ।

"ਮੇਰੇ ਨਾਲ ਇਕ ਦੁਰਘਟਨਾ ਘਟੀ ਹੈ। ਤੱਕੋ ਨਾ ਢਡ-ਮਟੋਰੇ ਜੀ, ਕੀ ਤੁਸੀਂ ਮੈਨੂੰ ਇਸ ਜੰਜਾਲ ਤੋਂ ਛੁੜਾ ਸਕਦੇ ਹੋ? ਪਿਨਾਕੀਓ ਨੇ ਪੈਰ ਵਲ ਇਸ਼ਾਰਾ ਕਰਦਿਆਂ ਆਖਿਆ।

"ਕਾਕਾ ਜੀ, ਇਸ ਕੰਮ ਲਈ ਤਾਂ ਤਰਖਾਣ ਚਾਹੀਦਾ ਹੈ, ਤੇ ਅਸਾਂ ਕਦੀ ਤਰਖਾਣਾ ਕੰਮ ਕੀਤਾ ਨਹੀਂ।"

"ਮੇਰੇ ਵੱਲੋਂ ਫ਼ਾਤਾ ਨੂੰ ਖ਼ਬਰ ਸਰੀਖੀ ਤਾਂ ਕਰ ਦਿਓ।"

"ਫ਼ਾਤਾ ਸੁੱਤੀ ਹੋਈ ਹੈ। ਉਹਨੂੰ ਜਗਾਣ ਦਾ ਹੁਕਮ ਨਹੀਂ।"

ਤੇ ਤੇਰਾ ਕੀ ਮਤਲਬ ਹੈ ਕਿ ਸਾਰਾ ਦਿਨ ਮੈਂ ਇਸ ਬੂਹੇ ਵਿਚ ਕੀਲਿਆ ਖੜਾ ਰਵਾਂ?"

"ਨਹੀਂ, ਖੜਾ ਕਾਹਨੂੰ ਰਹਿਣਾ ਹੈ, ਸੁਖੀ ਸਾਂਦੀ। ਰਾਹ ਜਾਂਦੀਆਂ ਕੀੜੀਆਂ ਹੀ ਗਿਣੀ ਜਾਈਂ।"

"ਅੱਛਾ, ਹੋਰ ਨਹੀਂ ਤੇ ਕੁਝ ਖਾਣ ਨੂੰ ਹੀ ਲਿਆ ਦੇ। ਮੈਂ ਤਾਂ ਭੁੱਖ ਨਾਲ ਮਰ ਰਿਹਾ ਹਾਂ।"

"ਹੁਣੇ ਲਓ ਜੀ।" ਢਡ-ਮਟੋਰੇ ਨੇ ਤੁਰਤ ਉੱਤਰ ਦਿੱਤਾ। ਠੀਕ ਸਾਢੇ ਤਿੰਨ ਘੰਟੇ ਮਗਰੋਂ ਢਡ-ਮਟੋਰੇ ਜੀ ਸਿਰ ਤੇ ਇਕ ਚਾਂਦੀ ਦੀ ਕਟੋਰੀ ਧਰੀ ਪਿਨਾਕੀਓ ਕੋਲ ਪੁਜੇ। ਕਟੋਰੀ ਵਿਚ ਰੋਟੀ ਸੀ—ਤਲਿਆ ਹੋਇਆ ਕੁੱਕੜ ਅਤੇ ਚਾਰ ਲਾਲ ਸੂਹੇ ਆੜੂ।

"ਲਓ ਜੀ, ਕਰੋ ਛਾਹ ਵੇਲਾ। ਇਹ ਫ਼ਾਤਾ ਨੇ ਘਲਿਆ ਏ।" ਢਡ-ਮਟੋਰੇ ਨੇ ਕਟੋਰੀ ਮੋਹਰੇ ਧਰਦਿਆਂ ਕਿਹਾ।

ਇਸ ਰੱਬ ਵੱਲੋਂ ਆਈ ਦਾਤ ਨੂੰ ਤੱਕ ਕੇ ਕਠਪੁਤਲਾ ਬੜਾ ਹੀ ਪਰਸੰਨ ਹੋਇਆ। ਪਰ ਜਦੋਂ ਉਹਨੇ ਚੀਜ਼ਾਂ ਚੱਖਣ ਨੂੰ ਕਟੋਰੀ ਮੂੰਹ ਲਾਈ ਉਸ ਦੀ ਨਰਾਸ਼ਾ ਵੀ ਤੱਕਣ ਯੋਗ ਸੀ। ਰੋਟੀ ਦੀ ਥਾਂ ਗਾਚਨੀ ਸੀ। ਕੁਕੜ ਕਾਗ਼ਜ਼ੀ ਸੀ। ਆੜੂ ਸਨ ਰੰਗੀ ਹੋਈ ਮਿੱਟੀ ਦੇ।

ਵਿਚਾਰਾ ਰੋਣ ਹਾਕਾ ਹੋ ਗਿਆ। ਉਹਦੇ ਜੀ 'ਚ ਆਈ ਕਿ ਕਟੋਰੀ ਅਤੇ ਰੋਟੀ ਵਗਾਹ ਕੇ ਮਾਰੇ। ਪਰ ਪਤਾ ਨਹੀਂ ਢਿਡ ਪੀੜ ਕਰਕੇ ਜਾਂ ਹੋਰ ਕਿਸੇ ਦੁਖ ਕਾਰਨ ਉਹ ਬੇ-ਸੁਧ ਹੋ ਗਿਆ।

ਜਦ ਹੋਸ਼ ਆਈ ਤੇ ਆਪਣੇ ਆਪ ਨੂੰ ਇਕ ਪਲੰਘ ਤੇ ਪਿਆ ਤੱਕਿਆ। ਸਰਹਾਣੇ ਉਹਦੇ ਫ਼ਾਤਾ ਖੜ੍ਹੀ ਸੀ।

"ਚਲ ਇਸ ਵਾਰੀ ਵੀ ਤੈਨੂੰ ਬਖਸ਼ਿਆ ਪਰ ਜੇ ਫੇਰ ਕਦੀ ਅਜੇਹੀ ਕਰਤੂਤ ਘੋਲੀ ਤਾਂ ਖ਼ੈਰ ਨਹੀਂ।" ਫ਼ਾਤਾ ਖੜ੍ਹੀ ਆਖ ਰਹੀ ਸੀ।

ਪਿਨਾਕੀਓ ਨੇ ਵਚਨ ਦਿੱਤਾ ਕਿ ਉਹ ਅਵੱਸ਼ ਪੜ੍ਹਿਆ ਕਰੇਗਾ ਤੇ ਸਦਾ ਚੰਗੇ ਕੰਮ ਕਰੇਗਾ। ਇਸ ਵਾਰੀ ਸਹੁੰ ਉਸ ਨੇ ਨਿਭਾਈ ਵੀ। ਅਗਲੇ ਇਮਤਿਹਾਨ ਵਿਚ ਸਭ ਨਾਲੋਂ ਹੁਸ਼ਿਆਰ ਨਿਕਲਿਆ। ਉਹਦਾ ਆਮ ਵਰਤਾਓ ਵੀ ਇੰਨਾ ਸਹਾਰਨ ਯੋਗ ਹੋ ਗਿਆ ਕਿ ਫ਼ਾਤਾ ਨੇ ਖ਼ੁਸ਼ੀ 'ਚ ਆਣ ਕੇ ਆਖ ਦਿੱਤਾ, "ਕੱਲ੍ਹ ਤੇਰੀ ਇੱਛਾ ਪੂਰੀ ਹੋ ਜਾਏਗੀ।"

"ਉਹ ਕੀ?"

"ਕੱਲ੍ਹ ਤੋਂ ਤੂੰ ਲਕੜੀ ਦਾ ਪੁਤਲਾ ਨਹੀਂ ਰਹੇਂਗਾ । ਇਕ ਜੀਉਂਦਾ ਜਾਗਦਾ ਮੁੰਡਾ ਬਣ ਜਾਏਂਗਾ।"

ਪਿਨਾਕੀਓ ਨੂੰ ਉਸ ਵੇਲੇ ਖ਼ੁਸ਼ੀ ਦੀ ਲਹਿਰ ਵਿਚ ਜਿਸ ਨੇ ਨਹੀਂ ਵੇਖਿਆ ਉਸ ਨੂੰ ਉਸ ਦੀ ਖ਼ੁਸ਼ੀ-ਪਾਰਾਵਾਰ ਦਾ ਅਨੁਮਾਨ ਨਹੀਂ ਹੋ ਸਕਦਾ।



ਉਸ ਨੇ ਇਕ ਦਮ ਫ਼ੈਸਲਾ ਕਰ ਲਿਆ ਕਿ ਇਸ ਖ਼ੁਸ਼ੀ ਵਿਚ ਅਗਲੇ ਐਤਵਾਰ ਸਕੂਲ ਦੇ ਸਾਥੀਆਂ ਨੂੰ ਰੋਟੀ ਦਾ ਨਿਉਂਦਾ ਦਿੱਤਾ ਜਾਏਗਾ । ਖ਼ੂਬ ਜਸ਼ਨ ਹੋਣਗੇ ਅਤੇ ਬੁੱਲੇ ਉਡਾਏ ਜਾਣਗੇ। ਫ਼ਾਤਾ ਨੇ ਵੀ ਆਪਣੇ ਵਲੋਂ ਕੋਈ ਕਸਰ ਨਾ ਛੱਡੀ। ਚਾਹ ਪਾਣੀ ਦਾ ਤਕੜਾ ਪ੍ਰਬੰਧ ਕੀਤਾ। ਚੰਗੇ ਚੋਪੜੇ ਹੋਏ ਪਰੌਂਠੇ ਪਕਵਾਏ। ਜਾਪਦਾ ਇੰਜ ਸੀ ਕਿ ਇਹ ਭਾਗਾਂ ਭਰਿਆ ਦਿਹਾੜਾ ਪਿਨਾਕੀਓ ਦੇ ਜੀਵਨ ਦਾ ਇਕ ਸੁਨਹਿਰੀ ਅਵਸਰ ਬਣ ਕੇ ਰਹੇਗਾ। ਪਰ....

ਮੰਦੇ ਭਾਗਾਂ ਨੂੰ ਕਠਪੁਤਲੇ ਦੇ ਜੀਵਨ ਵਿਚ 'ਪਰ' ਆਉਂਦੇ ਹੀ ਰਹਿੰਦੇ ਨੇ। ਬਣਿਆ ਬਣਾਇਆ ਖੇਲ ਵਿਗੜਦਾ ਹੀ ਰਹਿੰਦਾ ਹੈ।

## 30

ਪਿਨਾਕੀਓ ਦਾ ਆਪਣੇ ਦੋਸਤਾਂ ਨੂੰ ਸੱਦਾ ਦੇਣ ਲਈ ਉਤਾਵਲਾ ਹੋਣਾ ਸੁਭਾਵਕ ਹੀ ਸੀ। ਸੋ ਫ਼ਾਤਾ ਕੋਲੋਂ ਸ਼ਹਿਰ ਦਾ ਚੱਕਰ ਲਾਣ ਦੀ ਆਗਿਆ ਮੰਗੀ।

"ਕੱਲ੍ਹ ਦੇ ਖਾਣੇ ਤੇ ਦੋਸਤਾਂ ਨੂੰ ਬੁਲਾਣ ਬੇਸ਼ੱਕ ਜਾਹ। ਪਰ ਯਾਦ ਰੱਖੀਂ, ਹਨੇਰਾ ਪੈਣ ਤੋਂ ਪਹਿਲਾਂ ਘਰ ਆਉਣਾ ਹੋਵੇਗਾ। ਸਮਝਿਆ ਨਾ?

"ਬਸ ਇੱਕ ਘੰਟੇ ਦੇ ਅੰਦਰ ਅੰਦਰ ਆਇਆ ਲਓ।" ਕਠਪੁਤਲੇ ਨੇ ਉੱਤਰ ਦਿੱਤਾ।

"ਜ਼ਰਾ ਖ਼ਿਆਲ ਰੱਖੀਂ। ਮੁੰਡੇ ਵਚਨ ਬੜੀ ਛੇਤੀ ਦੇ ਦਿੰਦੇ ਹਨ, ਪਰ ਪੂਰਾ ਘੱਟ ਹੀ ਕਰਦੇ ਨੇ।"

"ਪਰ ਮੈਂ ਹੋਰਨਾ ਵਾਂਗ ਨਹੀਂ। ਜੋ ਕਹਿੰਦਾ ਹਾਂ ਕਰ ਕੇ ਵਿਖਾਂਦਾ ਹਾਂ।"

"ਚੰਗਾ ਵੇਖਾਂਗੇ ਇਸ ਵਾਰੀ। ਪਰ ਜੇ ਕਿਤੇ ਅਣਗਹਿਲੀ ਕੀਤੀ ਤਾਂ ਬਹੁਤ ਭੈੜੀ ਗੱਲ ਹੋਵੇਗੀ ਤੇਰੇ ਲਈ।"

"ਕਿਉਂ?"

"ਕਿਉਂਕਿ ਜਿਹੜੇ ਮੁੰਡੇ ਆਪਣੇ ਨਾਲੋਂ ਸਿਆਣਿਆਂ ਦੀਆਂ ਗੱਲਾਂ ਤੇ ਕੰਨ ਨਹੀਂ ਧਰਦੇ ਉਹ ਸਦਾ ਦੁਖੀ ਹੁੰਦੇ ਨੇ।"

"ਇਹ ਤਾਂ ਮੇਰੇ ਨਾਲ ਅੱਗੇ ਹੀ ਬੀਤ ਚੁੱਕੀ ਹੈ। ਹੁਣ ਮੁੜ ਕੇ ਮੈਂ ਭੁੱਲ ਨਹੀਂ ਕਰਨ ਲੱਗਾ", ਪਿਨਾਕੀਓ ਨੇ ਤਸੱਲੀ ਦਵਾਈ।

"ਚੰਗਾ, ਇਸ ਵਾਰੀ ਸੱਚ ਝੂਠ ਦਾ ਪਤਾ ਲੱਗ ਹੀ ਜਾਵੇਗਾ।"

ਹੋਰ ਵਾਧੂ ਗੱਲ ਕੀਤੇ ਬਿਨਾਂ ਕਠਪੁਤਲਾ ਆਪਣੀ ਮਾਂ ਫ਼ਾਤਾ ਤੋਂ ਵਿਦਾ ਲੈ ਕੇ ਨੱਚਦਾ ਟਪਦਾ ਘਰੋਂ ਬਾਹਰ ਨਿਕਲਿਆ।

ਇਕ ਘੰਟੇ ਦੇ ਅੰਦਰ ਅੰਦਰ ਹੀ ਉਹਨੇ ਸਭ ਦੋਸਤਾਂ ਤਾਈਂ ਸੱਦਾ ਦੇ ਦਿੱਤਾ। ਕਈਆਂ ਨੇ ਤਾਂ ਇਕ ਦਮ ਖਿੜੇ ਮੱਥੇ ਉਹਦਾ ਸੱਦਾ ਕਬੂਲਿਆ। ਕੁਝ ਇਕ ਨੇ ਪਹਿਲਾਂ ਤਾਂ ਨਾਂਹ ਨੁੱਕਰ ਕੀਤੀ ਅਤੇ ਇਕ ਦੋ ਵਾਰੀ ਕੁਹਾਇਆ ਵੀ।



ਪਰ ਜਦ ਉਹਨਾਂ ਨੂੰ ਪਤਾ ਲੱਗਾ ਕਿ ਡਬਲ ਰੋਟੀ, ਦੁਧ ਮਲਾਈ ਅਤੇ ਪੂਰੀਆਂ ਮਿਲਣਗੀਆਂ, ਸਭ ਮੰਨ ਗਏ । ਅਖੀਰ 'ਚ ਸਾਰਿਆਂ ਨੇ ਕਹਿ ਦਿੱਤਾ "ਚੰਗਾ, ਜੇ ਤੂੰ ਇਸੇ ਗੱਲ 'ਚ ਰਾਜ਼ੀ ਹੈਂ ਤਾਂ ਜ਼ਰੂਰ ਬਹੁੜਾਂਗੇ।"

ਪਿਨਾਕੀਓ ਦੇ ਸਕੂਲ ਦੇ ਸਾਥੀਆਂ ਵਿਚੋਂ ਸਭ ਨਾਲੋਂ ਪੱਕਾ ਮਿੱਤਰ ਰਾਮੂ ਸੀ ਪਰ ਕਿਉਂਕਿ ਉਹ ਸੁੱਕਾ ਸੜਿਆ ਲੰਬੂਤਰਾ ਜਿਹਾ ਲਾਲਟੈਨ ਦੀ ਬੱਤੀ ਵਾਂਗ ਸੀ, ਉਹਦੀ ਛੇੜ ਮੁੰਡਿਆਂ ਨੇ "ਦੀਵਾ-ਬੱਤੀ" ਪਾਈ ਹੋਈ ਸੀ।

"ਦੀਵਾ-ਬੱਤੀ" ਸਕੂਲ ਦੇ ਬੱਚਿਆਂ 'ਚੋਂ ਭਾਵੇਂ ਸਭ ਨਾਲੋਂ ਸ਼ੈਤਾਨ ਸੀ। ਪਰ ਪਿਨਾਕੀਓ ਨੂੰ ਉਹਦੇ ਨਾਲ ਖ਼ਾਸ ਪਿਆਰ ਸੀ। ਰੋਟੀ ਦਾ ਸੱਦਾ ਦੇਣ ਲਈ ਸਿਧਾ ਉਹਦੇ ਘਰ ਪੁਜਿਆ। ਉਹ ਘਰ ਨਹੀਂ ਸੀ। ਦੂਜੀ ਵਾਰੀ ਫੇਰ ਗਿਆ। ਇਸ ਵਾਰੀ ਵੀ ਉਹ ਨਹੀਂ ਮਿਲਿਆ। ਤੀਜੀ ਵਾਰੀ ਗਿਆ, ਪਰ ਵਿਅਰਥ।

ਕਿੱਥੇ ਮਿਲ ਸਕਦਾ ਸੀ ਉਹ? ਇਧਰ ਤੱਕਿਆ ਉਧਰ ਤੱਕਿਆ। ਅਖ਼ੀਰ 'ਚ ਇਕ ਕਿਸਾਨ ਦੀ ਝੌਂਪੜੀ ਉਹਲੇ ਲੁਕਿਆ ਬੈਠਾ ਡਿੱਠਾ।

"ਏਥੇ ਕੀ ਕਰ ਰਿਹਾ ਏਂ ਤੂੰ?" ਪਿਨਾਕੀਓ ਨੇ ਨੇੜੇ ਹੋ ਕੇ ਪੁੱਛਿਆ।

"ਰਾਤ ਪੈਣ ਦੀ ਉਡੀਕ 'ਚ ਹਾਂ, ਜਾਣ ਲਈ....।"

"ਕਿੱਥੇ ਜਾਣ ਲਈ?"

"ਦੂਰ, ਬਹੁਤ ਦੂਰ।"

"ਮੈਂ ਤਾਂ ਤੈਨੂੰ ਤਿੰਨ ਵਾਰੀ ਘਰ ਲੱਭਣ ਜਾ ਚੁੱਕਾ ਹਾਂ।"

"ਕੀ ਕੰਮ ਏ ਮੇਰੇ ਨਾਲ?"

"ਪਤਾ ਨਹੀਂ ਤੈਨੂੰ ਮੇਰਾ ਕੀ ਬਣਨ ਲੱਗਾ ਹੈ?" ਮੇਰੇ ਬਾਰੇ ਤੂੰ ਖ਼ੁਸ਼ਖ਼ਬਰੀ ਨਹੀਂ ਸੁਣੀ?"

"ਨਹੀਂ ਤਾਂ। ਕਿਹੜੀ ਖ਼ੁਸ਼ਖ਼ਬਰੀ?"

"ਕਲ੍ਹ ਤੋਂ ਮੈਂ ਕਠਪੁਤਲਾ ਨਹੀਂ ਰਹਿਣਾ। ਤੇਰੇ ਵਾਂਗ ਅਤੇ ਹੋਰਨਾਂ ਵਾਂਗ ਮੁੰਡਾ ਬਣ ਜਾਣਾ ਹੈ।"

"ਇਹ ਤਾਂ ਬੜਾ ਚੰਗਾ ਹੋਵੇਗਾ ਤੇਰੇ ਲਈ।"

"ਏਸ ਲਈ ਕਲ੍ਹ ਤੂੰ ਸਾਡੇ ਘਰ ਖਾਣੇ ਤੇ ਆਈਂ।"

"ਪਰ ਮੈਂ ਤਾਂ ਅਜ ਰਾਤ ਹੀ ਜਾ ਰਿਹਾ ਹਾਂ।"

"ਕਿੰਨੇ ਵਜੇ?"

"ਬਾਰਾਂ ਵਜੇ।"

"ਅਤੇ ਜਾ ਕਿੱਥੇ ਰਿਹਾ ਹੈਂ?"

"ਜਾ ਰਿਹਾ ਹਾਂ ਇਕ ਦੇਸ਼। ਦੁਨੀਆਂ 'ਚੋਂ ਸਭ ਨਾਲੋਂ ਚੰਗਾ ਦੇਸ਼। ਨਿਰਾਪੁਰਾ ਸਵਰਗ ਹੈ ਸਵਰਗ।"

"ਉਸ ਦੇਸ਼ ਦਾ ਨਾਂ ਕੀ ਏ?"

"ਖਡੌਣਿਆਂ ਦੀ ਦੁਨੀਆਂ । ਚਲਣਾ ਏਂ ਤੂੰ ਵੀ?"

"ਮੈਂ? ਨਹੀਂ ਨਹੀਂ, ਮੈਂ ਬਿਲਕੁਲ ਨਹੀਂ।"

"ਗ਼ਲਤੀ ਕਰ ਰਿਹਾ ਏਂ, ਪਿਨਾਕੀਓ। ਯਾਦ ਰੱਖੀਂ ਪਛਤਾਏਂਗਾ। ਸਾਡੇ ਵਰਗੇ ਮੁੰਡਿਆਂ ਖੁੰਡਿਆਂ ਨੂੰ ਇਹੋ ਜਿਹਾ ਦੇਸ਼ ਕਿੱਥੇ ਲੱਭਣਾ ਏ? ਉਸ ਦੇਸ਼ ਵਿਚ ਨਾ ਸਕੂਲ ਹਨ, ਨਾ ਮਾਸਟਰ, ਨਾ ਹੀ ਕਿਤਾਬਾਂ। ਉਸ ਭਾਗਾਂ-ਭਰੇ ਦੇਸ਼ ਵਿਚ ਕੋਈ ਨਹੀਂ ਪੜ੍ਹਦਾ ਪੜ੍ਹਾਂਦਾ। ਐਤਵਾਰ ਛੁੱਟੀ ਹੁੰਦੀ ਏ। ਹਰ ਹਫ਼ਤੇ ਵਿਚ ਛੇ ਐਤਵਾਰ ਆਉਂਦੇ ਨੇ, ਅਤੇ ਸਤਵਾਂ ਫੇਰ ਐਤਵਾਰ। ਲੰਮੀਆਂ ਛੁੱਟੀਆਂ ਪਹਿਲੀ ਜਨਵਰੀ ਤੋਂ ਸ਼ੁਰੂ ਹੁੰਦੀਆਂ ਤੇ ਅਖ਼ੀਰ ਦਸੰਬਰ ਤਾਈਂ ਰਹਿੰਦੀਆਂ ਨੇ। ਇਹ ਹੋਇਆ ਨਾ ਦੇਸ਼ ਸਾਡੇ ਮਤਲਬ ਦਾ। ਸਾਰੇ ਚੰਗੇ ਦੇਸ਼ ਇਸ ਤਰ੍ਹਾਂ ਦੇ ਹੀ ਹੋਣੇ ਚਾਹੀਦੇ ਨੇ।"

"ਅਤੇ ਦਿਹਾੜੇ ਕਿਵੇਂ ਬਿਤਾਂਦੇ ਨੇ—ਖਿਡੌਣਿਆਂ ਦੀ ਦੁਨੀਆਂ 'ਚ?"

"ਸਵੇਰ ਤੋਂ ਸ਼ਾਮ ਤਾਈਂ ਹੱਸਦਿਆਂ ਖੇਡਦਿਆਂ। ਫੇਰ ਰਾਤ ਪਈ ਮੰਜੇ ਤੇ ਜਾ ਸੌਂਈਂਦਾ ਏ। ਅਗਲੇ ਦਿਨ ਫੇਰ ਉਹੀ ਪ੍ਰੋਗਰਾਮ। ਕੀ ਖਿਆਲ ਏ ਤੇਰਾ?" ਹੋਈ ਨਾ ਗੱਲ?"

"ਹੂੰ....।" ਪਿਨਾਕੀਓ ਨੇ ਹੌਲੀ ਜਿਹੀ ਸਿਰ ਹਿਲਾਂਦੇ ਕਿਹਾ ਜਿਵੇਂ ਆਖਦਾ ਹੋਵੇ:-"ਇਸ ਤਰ੍ਹਾਂ ਦਾ ਜੀਵਨ ਤਾਂ ਆਪਾਂ ਨੂੰ ਵੀ ਭਾਂਦਾ ਏ।"

"ਤੇ ਫੇਰ ਤਿਆਰ ਏਂ ਸਾਡੇ ਨਾਲ? ਹਾਂ ਜਾਂ ਨਾਂਹ? ਛੇਤੀ ਬੋਲ।"

"ਨਹੀਂ, ਨਹੀਂ, ਨਹੀਂ, ਲੱਖ ਵਾਰੀ ਨਹੀਂ। ਹਾਲੇ ਹੁਣ ਤਾਂ ਫ਼ਾਤਾ ਨੂੰ ਚੰਗਾ ਮੁੰਡਾ ਬਣਨ ਦਾ ਵਚਨ ਦਿੱਤਾ ਸੀ। ਨਹੀਂ, ਮੈਂ ਵਚਨ ਨਹੀਂ ਮੋੜਨਾ। ਨਾਲੇ ਔਹ ਵੇਖ, ਸੂਰਜ ਵੀ ਹੇਠਾਂ ਜਾ ਰਿਹਾ ਹੈ। ਮੈਂ ਹੁਣ ਚਲਿਆਂ। ਚੰਗਾ ਸਲਾਮ। ਰੱਬ ਰਾਖਾ ਤੇਰਾ।

"ਠਹਿਰ ਨਾ ਰਤਾ ਕੁ। ਕਿੱਥੇ ਨੱਠਿਆ ਜਾਨੈ ਐਨੀ ਕਾਹਲੀ ਕਾਹਲੀ?

"ਘਰ, ਜਿੱਥੇ ਫ਼ਾਤਾ ਮੇਰੀ ਰਾਹ ਵੇਖ ਰਹੀ ਹੈ। ਰਾਤ ਤੋਂ ਪਹਿਲਾਂ ਪਹਿਲਾਂ ਮੁੜਨਾ ਏ ਮੈਂ।"

"ਅੱਛਾ ਦੋ ਮਿੰਟ ਤਾਂ ਠਹਿਰ।"



"ਨਾ ਬਈ, ਦੇਰ ਹੋ ਜਾਏਗੀ।"

"ਬੱਸ ਦੋ ਮਿੰਟ।"

"ਤੇ ਜੇ ਮੈਨੂੰ ਫ਼ਾਤਾ ਨੇ ਝਾੜਿਆ।"

"ਝਾੜ ਲੈਣ ਦੇ। ਆਪੇ ਬੋਲ ਬੁਲ ਕੇ ਚੁੱਪ ਕਰ ਜਾਵੇਗੀ।" 'ਦੀਵਾ-ਬੱਤੀ' ਨੇ ਕਿਹਾ।

"ਤੇ ਤੇਰਾ ਕੀ ਪ੍ਰੋਗਰਾਮ ਹੈ?" ਇਕੱਲਾ ਹੀ ਜਾ ਰਿਹਾ ਏਂ ਕਿ ਸਾਥੀਆਂ ਨਾਲ?"

"ਇਕੱਲਾ! ਸੌ ਨਾਲੋਂ ਵੱਧ ਮੁੰਡੇ ਜਾ ਰਹੇ ਨੇ ਮੇਰੇ ਨਾਲ।

"ਤੇ ਜਾ ਰਹੇ ਹੋ ਪੈਦਲ?"

"ਅੱਧੀ ਰਾਤ ਗਏ ਇਥੋਂ ਇਕ ਬੱਘੀ ਲੰਘੇਗੀ। ਉਹ ਸਾਨੂੰ ਉਸ ਸੁਹਣੇ ਦੇਸ਼ ਦੀਆਂ ਹੱਦਾਂ ਤਾਈਂ ਲੈ ਜਾ ਕੇ ਛੱਡ ਦੇਵੇਗੀ।"

"ਕਾਸ਼ ਕਿ ਹੁਣੇ ਅੱਧੀ ਰਾਤ ਹੋ ਜਾਂਦੀ।

"ਕਿਉਂ?"

"ਤਾਂ ਜੋ ਤੁਹਾਨੂੰ ਸਭ ਨੂੰ ਤੋਰ ਕੇ ਜਾਂਦਾ।"

"ਬੱਸ ਥੋੜ੍ਹਾ ਚਿਰ ਹੋਰ ਠਹਿਰ ਜਾ। ਫੇਰ ਤੂੰ ਸਾਨੂੰ ਜਾਂਦਿਆਂ ਵੇਖ ਸਕਦਾ ਏਂ।"

"ਨਹੀਂ ਨਹੀਂ ਨਹੀਂ। ਮੈਂ ਤਾਂ ਘਰ ਜਾਣਾ ਏ।"

"ਸਿਰਫ਼ ਦੋ ਮਿੰਟ ਹੋਰ ਠਹਿਰ ਜਾ।"

"ਅੱਗੇ ਹੀ ਕਿੰਨਾ ਚਿਰ ਹੋ ਗਿਆ ਏ! ਫ਼ਾਤਾ ਫ਼ਿਕਰ ਕਰ ਰਹੀ ਹੋਨੀ ਏ।"

"ਵਿਚਾਰੀ ਫ਼ਾਤਾ। ਹਾਂ ਉਹਨੂੰ ਡਰ ਹੋਣਾ ਏ ਕਿ ਖ਼ਬਰੇ ਤੈਨੂੰ ਸੱਪ ਲੜ ਗਿਆ ਏ।"

"ਪਰ ਗੱਲ ਸੁਣ" , ਪਿਨਾਕੀਓ ਨੇ ਕਿਹਾ। "ਠੀਕ ਹੈ ਇਹ ਗੱਲ ਕਿ ਉਸ ਦੇਸ਼ 'ਚ ਸਕੂਲ ਦਾ ਨਾਂ ਨਿਸ਼ਾਨ ਨਹੀਂ?"

"ਨਾਂ ਨਿਸ਼ਾਨ ਕੀ? ਉਹਨਾਂ ਦਾ ਪਰਛਾਵਾਂ ਵੀ ਨਹੀਂ।"

"ਤੇ ਨਾ ਹੀ ਮਾਸਟਰ?"

"ਉੱਕੇ ਨਹੀਂ।"

"ਤੇ ਪੜ੍ਹਾਈ ਵੀ ਜ਼ਰੂਰੀ ਨਹੀਂ?"

"ਬਿਲਕੁਲ ਨਹੀਂ, ਬਿਲਕੁਲ ਨਹੀਂ, ਬਿਲਕੁਲ ਨਹੀਂ।"

"ਬੜਾ ਚੰਗਾ ਦੇਸ਼ ਏ ਤਦ ਤਾਂ।" ਪਿਨਾਕੀਓ ਨੇ ਸਧਰ ਭਰੀ ਅਵਾਜ਼ ਵਿਚ ਆਖਿਆ। "ਕਿੰਨਾਂ ਚੰਗਾ ਦੇਸ਼ ਹੋਣਾ ਏ। ਮੈਂ ਕਦੀ ਵੇਖਿਆ ਤਾਂ ਨਹੀਂ, ਪਰ ਕਲਪਣਾ ਕਰ ਸਕਦਾ ਹਾਂ।"

"ਤੇ ਸਾਡੇ ਨਾਲ ਫੇਰ ਚਲਦਾ ਕਿਉਂ ਨਹੀਂ ਤੂੰ?"

"ਤੂੰ ਸਮਝਦਾ ਏਂ ਮੈਂ ਤੇਰੇ ਝਾਂਸੇ 'ਚ ਆ ਜਾਵਾਂਗਾ? ਪਰ ਮੂੰਹ ਧੋ ਰੱਖ। ਹਾਲੇ ਹੁਣ ਤਾਂ ਫ਼ਾਤਾ ਨੂੰ ਵਚਨ ਦਿੱਤਾ ਸੀ। ਸਮਝਦਾਰ ਬੱਚਾ ਬਣਾਂਗਾ ਅਤੇ ਵਚਨ ਨਹੀਂ ਮੋੜਾਂਗਾ ।"

"ਚੰਗਾ ਸਾਡਾ ਸਲਾਮ। ਬਾਕੀ ਦੇ ਮੁੰਡਿਆਂ ਨੂੰ ਵੀ ਸਾਡਾ ਸਲਾਮ ਕਹਿ ਦੇਈਂ ਜੇ ਰਾਹ 'ਚ ਟਕਰੇ ਤਾਂ।"

"ਸਲਾਮ, ਦੀਵਾ-ਬੱਤੀ। ਚੰਗਾ, ਰੱਬ ਰਾਖਾ। ਤੂੰ ਖ਼ੁਸ਼ੀਆਂ ਮਾਣੇਂ। ਪਰ ਕਦੀ ਕਦੀ ਮਿੱਤਰਾਂ ਨੂੰ ਵੀ ਯਾਦ ਕਰ ਲਈਂ।" ਇਹ ਕਹਿ ਕੇ ਕਠਪੁਤਲੇ ਨੇ ਅਗਾਂਹ ਨੂੰ ਪੈਰ ਵਧਾਇਆ ਜਿਵੇਂ ਜਾਣ ਲਗਾ ਹੋਵੇ। ਪਰ ਫੇਰ ਰੁਕ ਗਿਆ। ਪਰਤ ਕੇ ਦੋਸਤ ਨੂੰ ਪੁਛਣ ਲਗਾ, "ਇਹ ਗੱਲ ਠੀਕ ਏ ਕਿ ਉਸ ਦੇਸ਼ ਵਿਚ ਹਫ਼ਤੇ ਦੇ ਛੇ ਐਤਵਾਰ ਤੇ ਇਕ ਐਤਵਾਰ ਹੋਰ ਹੁੰਦਾ ਏ?"

"ਬਿਲਕੁਲ ਠੀਕ।"

"ਕਿੰਨਾ ਚੰਗਾ ਦੇਸ਼ ਏ।" ਪਿਨਾਕੀਓ ਨੇ ਠੰਢਾ ਸਾਹ ਭਰਿਆ ਅਤੇ ਕਾਹਲੀ ਕਾਹਲੀ ਕਹਿ ਉਠਿਆ: "ਲੈ ਭਈ ਐਤਕੀਂ ਸੱਚੀ ਮੁੱਚੀ ਅਖ਼ੀਰੀ ਸਲਾਮ-ਤੇਰਾ ਰੱਬ ਰਾਖਾ।"

"ਸਲਾਮ।"

"ਕਿੰਨੀ ਕੁ ਦੇਰ ਏ ਤੈਨੂੰ ਜਾਣ 'ਚ?"

"ਬਸ ਦੋ ਕੁ ਘੰਟੇ ਹੋਰ।"

"ਬੜਾ ਅਫ਼ਸੋਸ ਹੈ। ਜੇ ਕਿਤੇ ਇਕ ਘੰਟਾ ਹੁੰਦਾ ਤੇ ਸ਼ਾਇਦ ਮੈਂ ਠਹਿਰ ਹੀ ਜਾਂਦਾ।"

"ਪਰ ਤੇਰੀ ਫ਼ਾਤਾ.....।"

"ਚਲੋ ਦੇਰ ਤਾਂ ਹੋ ਹੀ ਗਈ ਹੈ। ਘਰ ਪੁਜ ਹੀ ਜਾਵਾਂਗੇ। ਇਕ ਘੰਟਾ ਅਗੇ ਹੋਇਆ ਕਿ ਪਿੱਛੇ।"

"ਤਰਸ ਆਉਂਦਾ ਏ ਪਿਨਾਕੀਓ ਤੇਰੇ ਤੋਂ। ਫੇਰ ਜੇ ਤੇਰੀ ਫ਼ਾਤਾ ਨੇ ਝਿੜਕਾਂ ਦਿੱਤੀਆਂ?"

"ਕੋਈ ਡਰ ਨਹੀਂ। ਦੇ ਲੈਣ ਦਿਓ। ਆਪੇ ਬੋਲ ਬੋਲ ਕੇ ਚੁੱਪ ਕਰ ਜਾਵੇਗੀ।"



ਗੱਲਾਂ ਗੱਲਾਂ ਵਿਚ ਹੀ ਰਾਤ ਪੈ ਗਈ। ਹਨੇਰੀ ਘੁਪ ਰਾਤ। ਇਕ ਦਮ ਦੂਰੋਂ ਇਕ ਲਾਲਟੈਨ ਦੀ ਰੋਸ਼ਨੀ ਨਜ਼ਰ ਆਈ। ਨਾਲ ਹੀ ਘੁਸਰ ਫੁਸਰ ਦੀ ਆਵਾਜ਼। ਬਿਗਲ ਵੀ ਵਜਿਆ। ਦੂਰੋਂ ਬਿਗਲ ਦੀ ਆਵਾਜ਼ ਇੰਜ ਲੱਗੀ ਜਿਵੇਂ ਮੱਛਰ ਘੂੰ ਘੂੰ ਕਰਦਾ ਹੋਵੇ।

"ਲਓ ਜੀ ਆ ਗਈ।" ਦੀਵਾ-ਬੱਤੀ ਨੇ ਆਖਿਆ।

"ਕੌਣ ਆ ਗਈ।" ਪਿਨਾਕੀਓ ਨੇ ਹੌਲੀ ਹੌਲੀ ਪੁੱਛਿਆ।

"ਸਾਨੂੰ ਲਿਜਾਣ ਵਾਲੀ ਬੱਘੀ। ਅੱਛਾ ਫੇਰ, ਹੁਣ ਤੂੰ ਚਲਨਾ ਏਂ ਸਾਡੇ ਨਾਲ ਕਿ ਨਹੀਂ?"

"ਪਰ ਇਹ ਸੱਚ ਹੈ ਨਾ ਕਿ ਉਸ ਦੇਸ਼ 'ਚ ਮੁੰਡਿਆਂ ਨੂੰ ਪੜ੍ਹਨਾ ਨਹੀਂ ਪੈਂਦਾ?" ਕਠਪੁਤਲੇ ਨੇ ਪੁੱਛਿਆ।

"ਕਦੀ ਨਹੀਂ ਪੜ੍ਹਨਾ ਪੈਂਦਾ-ਕਦੀ ਨਹੀਂ।"

"ਕਿੰਨਾ ਚੰਗਾ ਏ ਉਹ ਦੇਸ਼-ਕਿੰਨਾ ਚੰਗਾ, ਕਿੰਨਾ ਚੰਗਾ।"

## 31

ਅਖ਼ੀਰ ਬੱਘੀ ਆ ਹੀ ਪੁੱਜੀ। ਤੇ ਆਈ ਵੀ ਬਿਨਾਂ ਸ਼ੋਰ ਸ਼ਰਾਬੇ ਦੇ। ਕਿਉਂਕਿ ਉਹਦੇ ਪਹੀਏ ਰਬੜ ਦੇ ਸਨ। ਨਾਲੇ ਪਹੀਆਂ ਦੇ ਆਲੇ ਦੁਆਲੇ ਲੀਰਾਂ ਵਲ੍ਹੇਟੀਆਂ ਹੋਈਆਂ ਸਨ।

ਬੱਘੀ ਨੂੰ ਇਕ ਦਰਜਨ ਖੋਤਿਆਂ ਦੀਆਂ ਜੋੜੀਆਂ ਖਿੱਚੀ ਲਈ ਆ ਰਹੀਆਂ ਸਨ। ਖੋਤੇ ਸਾਰੇ ਇਕੋ ਜਿੱਡੇ ਸਨ, ਪਰ ਚਮੜੀ ਉਹਨਾਂ ਦੀ ਭਾਂਤ ਭਾਂਤ ਦੀ। ਉਹਨਾਂ 'ਚੋਂ ਕੁਝ ਸਲੇਟੀ, ਕੁਝ ਚਿੱਟੇ, ਕੁਝ ਚਿਤਕਬਰੇ ਤੇ ਕੁਝ ਹਰੀਆਂ ਪੀਲੀਆਂ ਧਾਰੀਆਂ ਵਾਲੇ। ਸਭ ਨਾਲੋਂ ਅਜੀਬ ਗੱਲ ਇਹ ਸੀ ਕਿ ਉਹ ਜੋੜੀਆਂ ਬਾਕੀਆਂ ਜਾਨਵਰਾਂ ਵਾਂਗ ਜੁਤੀਆਂ ਹੋਈਆਂ ਨਹੀਂ ਨਹੀਂ ਸਨ। ਸਗੋਂ ਉਹਨਾਂ ਦੇ ਪੈਰਾਂ ਵਿੱਚ ਚਿੱਟੇ ਫ਼ਲੀਟ ਬੂਟ ਪਏ ਹੋਏ ਸਨ।

ਬੱਘੀਵਾਨ ਕੱਦ ਦਾ ਛੋਟਾ, ਪਰ ਚੌੜਾ ਚੌੜਾ ਸੀ। ਮਖਣ ਦੇ ਗੋਲੇ ਵਾਂਗ ਚਿਕਨਾ ਜਿਹਾ ਤੇ ਪੋਲਾ ਪੋਲਾ। ਮੂੰਹ ਸਿਉ ਵਾਂਗ ਲਾਲ। ਖਿੜਿਆ ਹੋਇਆ ਚਿਹਰਾ, ਬਰੀਕ ਬਰੀਕ ਤੇ ਪਿਆਰੀ ਪਿਆਰੀ ਆਵਾਜ਼। ਜਿਵੇਂ ਹੀ ਉਹ ਬੱਘੀ ਸਾਹਮਣੇ ਆਈ ਸਾਰੇ ਮੁੰਡੇ ਉਹਦੇ ਤੇ ਚੜ੍ਹਨ ਨੂੰ ਨੱਸੇ।

ਵੇਖਦੇ ਵੇਖਦੇ ਬੱਘੀ ਵਿਚ ਮੁੰਡੇ ਇੰਜ ਤੁੰਨ ਹੋ ਗਏ ਜਿਵੇਂ ਬੋਤਲ ਵਿਚ ਮੱਛੀਆਂ। ਉਮਰ ਵਿਚ ਸਾਰੇ ਦੇ ਸਾਰੇ ਦਸ ਬਾਰਾਂ ਸਾਲਾਂ ਦੇ ਲਗਭਗ ਸਨ।

ਬੱਘੀ ਖੱਚਾ-ਖੱਚ ਭਰੀ ਪਈ ਸੀ। ਸਾਹ ਲੈਣਾ ਔਖਾ ਸੀ, ਪਰ ਕਿਸੇ ਨੇ ਸੀ ਤੱਕ ਨਾ ਕੀਤੀ। ਉਹਨਾਂ ਨੂੰ ਇਸ ਗੱਲ ਦੀ ਤਸੱਲੀ ਸੀ ਕਿ ਥੋੜੇ ਹੀ ਸਮੇਂ ਵਿਚ ਉਹ ਇਕ ਅਜਿਹੇ ਦੇਸ਼ ਪੁਜ ਜਾਣਗੇ ਜਿਥੇ ਨਾ ਸਕੂਲ ਸਨ, ਨਾ ਕਿਤਾਬਾਂ, ਨਾ ਮਾਸਟਰ। ਇੰਨੇ ਮਸਤ ਸਨ ਉਹ ਕਿ ਉਹਨਾਂ ਨੂੰ ਨਾ ਭੁੱਖ, ਨਾ ਪਿਆਸ ਅਤੇ ਨਾ ਨੀਂਦ ਸਤਾ ਸਕਦੀ ਸੀ।

ਜਿਵੇਂ ਹੀ ਬੱਘੀ ਰੁਕੀ—ਬੱਘੀਵਾਨ ਨੇ "ਦੀਵੇ-ਬੱਤੀ" ਵੱਲ ਇਸ਼ਾਰਾ ਕਰਦਿਆਂ ਹੋਇਆਂ ਹੱਸ ਕੇ ਕਿਹਾ, "ਕਾਕਾ, ਤੂੰ ਵੀ ਉਸ ਭਾਗਾਂ ਭਰੇ ਦੇਸ਼ ਵਿਚ ਜਾਣਾ ਏ?"



"ਜੀ, ਜ਼ਰੂਰ।"

"ਪਰ ਪੁੱਤਰ ਬੱਘੀ ਤਾਂ ਸਾਰੀ ਭਰ ਚੁੱਕੀ ਏ...। ਤੇਰੇ ਲਈ ਹੁਣ ਥਾਂ ਕਿੱਥੇ?"

"ਚਲੋ ਅੱਛਾ। ਜੇ ਬੱਘੀ ਅੰਦਰ ਥਾਂ ਨਹੀਂ ਤੇ ਮੈਂ ਕਿਤੇ ਬਾਹਰ ਹੀ ਡੰਡੇ ਨਾਲ ਲਟਕ ਜਾਵਾਂਗਾ।" ਇਹ ਕਹਿੰਦੇ ਹੋਏ ਪਲਾਕੀ ਮਾਰ ਕੇ ਡੰਡੇ ਤੇ ਜਾ ਬੈਠਾ।

"ਤੇ ਤੂੰ ਬਈ ਪੁੱਤਰਾ, ਤੇਰਾ ਕੀ ਵਿਚਾਰ ਹੈ? ਬੱਘੀਵਾਨ ਨੇ ਪਿਨਾਕੀਓ ਵਲ ਪਰਤ ਕੇ ਪੁੱਛਿਆ।

"ਮੈਂ ਤਾਂ ਪਿੱਛੇ ਹੀ ਰਹਾਂਗਾ। ਮੇਰੀ ਸਲਾਹ ਤਾਂ ਘਰ ਵਾਪਸ ਜਾਣ ਦੀ ਏ।"

"ਤੇਰੀ ਮਰਜ਼ੀ।"

"ਹਾਲੇ ਵੀ ਸਮਾਂ ਹੈ। ਮੇਰੇ ਆਖੇ ਲੱਗ ਜਾ ਪਿਨਾਕੀਓ, ਚਲ ਸਾਡੇ ਨਾਲ। ਖ਼ੂਬ ਮਜ਼ੇ ਕਰਾਂਗੇ।" ਦੀਵੇ-ਬੱਤੀ ਨੇ ਕਿਹਾ

"ਨਾ ਬਈ ਨਾ.....ਨਾ ਨਾ ਨਾ।"

"ਹਾਲੇ ਵੀ ਆ ਜਾ। ਮਜ਼ੇ ਕਰਾਂਗੇ।" ਬੱਘੀ ਅੰਦਰੋਂ ਸਾਰਿਆਂ ਨੇ ਇਕੋ ਸਾਹੇ ਕਿਹਾ।

"ਆ ਤਾਂ ਜਾਵਾਂ ਤੁਹਾਡੇ ਨਾਲ। ਪਰ ਫ਼ਾਤਾ ਤੋਂ ਡਰ ਲਗਦਾ ਹੈ। ਉਹ ਕੀ ਕਹੇਗੀ? ਕਠਪੁਤਲੇ ਨੇ ਕਿਹਾ। ਪਿਨਾਕੀਓ ਦਾ ਦਿਲ ਹੌਲੀ ਹੌਲੀ ਬੇ-ਈਮਾਨ ਹੁੰਦਾ ਜਾ ਰਿਹਾ ਸੀ ।

ਤੂੰ ਇਹਨਾਂ ਗੱਲਾਂ ਦੀ ਪਰਵਾਹ ਨਾ ਕਰ। ਤੈਨੂੰ ਪਤਾ ਹੈ ਕਿ ਅਸੀਂ ਅਜਿਹੇ ਦੇਸ਼ ਜਾ ਰਹੇ ਹਾਂ ਜਿਥੇ ਸਵੇਰ ਤੋਂ ਸ਼ਾਮ ਤਾਈਂ ਜੋ ਜੀ ਆਏ ਕਰ ਸਕਾਂਗੇ।"

ਪਿਨਾਕੀਓ ਨੇ ਕੋਈ ਉੱਤਰ ਨਾ ਦਿੱਤਾ, ਪਰ ਇਕ ਠੰਢੀ ਸਾਹ ਭਰੀ, ਇਕ ਹੋਰ ਠੰਢੀ ਸਾਹ ਤੇ ਇਕ ਹੋਰ। ਅਖ਼ੀਰ 'ਚ ਉਹਨੇ ਕਹਿ ਦਿੱਤਾ, "ਠਹਿਰੋ, ਜ਼ਰਾ ਮੇਰੇ ਲਈ ਵੀ ਥੋੜੀ ਜਿਹੀ ਥਾਂ ਬਣਾ ਦਿਓ। ਮੈਂ ਵੀ ਆ ਰਿਹਾ ਹਾਂ।

"ਥਾਂ ਤਾਂ ਹੁਣ ਕੋਈ ਨਹੀਂ ਰਹੀ, ਪਰ ਤੇਰੇ ਲਈ ਮੈਂ ਆਪਣੀ ਥਾਂ ਦੇ ਸਕਦਾ ਹਾਂ।" ਬੱਘੀਵਾਨ ਨੇ ਕਿਹਾ।

"ਤੇ ਤੂੰ ਆਪ ਕਿਥੇ ਬੈਠੇਗਾ?"

"ਮੈਂ ਪੈਦਲ ਚਲਾਂਗਾ।"

"ਨਾ ਨਾ, ਇਹ ਨਹੀਂ ਠੀਕ। ਇਸ ਨਾਲੋਂ ਤਾ ਖੋਤਿਆਂ ਦੀ ਕਿਸੇ ਜੋੜੀ ਉਤੇ ਬੈਠਣਾ ਪਸੰਦ ਕਰਾਂਗਾ।" ਪਿਨਾਕੀਓ ਨੇ ਕਿਹਾ। ਇਹ ਕਹਿੰਦੇ ਸਾਰ ਹੀ ਪਹਿਲੀ ਜੋੜੀ ਤੇ ਸਵਾਰ ਹੋਣ ਲਈ ਅਗਾਂਹ ਵਧਿਆ। ਪਰ ਖੋਤੇ ਨੇ ਪਿਛਾਂਹ ਮੁੜ ਕੇ ਇਕ ਜ਼ੋਰ ਦੀ ਧੁੱਸ ਮਾਰੀ। ਪਿਨਾਕੀਓ ਦੇ ਢਿਡ ਵਿਚ ਲਗੀ ਅਤੇ ਉਹਨੂੰ ਦਿਨ ਵੇਲੇ ਤਾਰੇ ਨਜ਼ਰ ਆਉਣ ਲਗ ਪਏ। ਬਾਕੀ ਮੁੰਡੇ ਖਿੜ ਖਿੜਾ ਕੇ ਹੱਸ ਪਏ। ਜ਼ੋਰ ਸ਼ੋਰ ਦੀਆਂ ਚੀਕਾਂ ਅਤੇ ਸੀਟੀਆਂ ਵੱਜਣ ਲੱਗ ਪਈਆਂ।

ਪਰ ਬੱਘੀਵਾਨ ਨਾ ਹੱਸਿਆ। ਸਗੋਂ ਸ਼ੈਤਾਨ ਖੋਤੇ ਦੇ ਕੋਲ ਜਾ ਕੇ ਉਹਨੂੰ ਪੁਚਕਾਰਿਆ। ਫੇਰ ਉਹਨੂੰ ਚੁੰਮਣ ਲਈ ਅਗਾਂਹ ਵਧਿਆ। ਫੇਰ ਖੋਤੇ ਦੇ ਸੱਜੇ ਕੰਨ ਨੂੰ ਖੁਰਕਿਆ ।

ਇੰਨੇ ਵਿਚ ਪਿਨਾਕੀਓ ਜ਼ਮੀਨ ਤੋਂ ਉਠ ਖਲੋਤਾ। ਗੁੱਸੇ 'ਚ ਆ ਕੇ ਇਕ ਵਾਰੀ ਫੇਰ ਖੋਤੇ ਦੀ ਪਿਠ ਤੇ ਛਾਲ ਮਾਰੀ। ਛਾਲ ਇੰਨੀ ਸੋਹਣੀ ਵੱਜੀ ਕਿ ਮੁੰਡਿਆਂ ਨੇ ਹੱਸਣਾ ਛਡ ਕੇ ਤਾੜੀਆਂ ਵਜਾਣੀਆਂ ਸ਼ੁਰੂ ਕਰ ਦਿੱਤੀਆਂ ।

ਜ਼ੋਰ ਜ਼ੋਰ ਦੀ ਨਾਹਰੇ ਲਗਣ ਲੱਗੇ: "ਪਿਨਾਕੀਓ ਜ਼ਿੰਦਾਬਾਦ, ਪਿਨਾਕੀਓ ਜ਼ਿੰਦਾਬਾਦ।"

ਅਚਣਚੇਤ ਇਕ ਵਾਰ ਫਿਰ ਖੋਤੇ ਨੇ ਦੋਨੋਂ ਪਿਛਲੀਆਂ ਟੰਗਾਂ ਚੁੱਕ ਕੇ ਦੁਲੱਤੀ ਦੇ ਮਾਰੀ....ਪਿਨਾਕੀਓ ਵਿਚਾਰਾ ਮੂੰਹ ਭਾਰ ਸੜਕ ਦੀ ਬਜਰੀ ਤੇ ਜਾ ਡਿੱਗਿਆ।

ਫਿਰ ਹਾਸਾ ਛਿੜ ਪਿਆ। ਬੱਘੀਵਾਨ ਪਿਆਰ ਨਾਲ ਖੋਤੇ ਕੋਲ ਗਿਆ। ਉਹਨੂੰ ਚੁੰਮ ਕੇ, ਕੰਨ ਤੋਂ ਸਾਜ਼ ਲਾਹੁੰਦੇ ਹੋਏ ਕਠਪੁਤਲੇ ਨੂੰ ਕਿਹਾ, "ਚੜ੍ਹ ਜਾ ਹੁਣ ਬੇਫ਼ਿਕਰ ਹੋ ਕੇ। ਖੋਤੇ ਨੂੰ ਕੋਈ ਮੱਖੀ ਸਤਾ ਰਹੀ ਸੀ, ਪਰ ਮੈਂ ਉਹਦੇ ਕੰਨ 'ਚ ਫੂਕ ਮਾਰ ਦਿੱਤੀ ਹੈ। ਹੁਣ ਨਹੀਂ ਮਛਰੇਗਾ ਉਹ।

ਪਿਨਾਕੀਓ ਮੁੜ ਸਵਾਰ ਹੋ ਗਿਆ, ਬੱਘੀ ਜਰਨੈਲੀ ਸੜਕ ਤੇ ਟਪ ਟਪ ਕਰਦੀ ਤੁਰ ਪਈ। ਖੋਤੇ ਦੁੜਕੀ ਪਏ ਹੋਏ ਸਨ। ਕਠਪੁਤਲੇ ਨੂੰ ਪਤਾ ਨਹੀਂ ਕਿਧਰੋਂ ਧੀਮੀ ਧੀਮੀ ਅਤੇ ਅਜੀਬ ਜਿਹੀ ਆਵਾਜ਼ ਆਈ, ਉਇ ਬੁਧੂਆ, ਤੂੰ ਅਖ਼ੀਰ ਆਪਣੀ ਹੀ ਕੀਤੀ ਨਾ, ਪਰ ਯਾਦ ਰੱਖੀਂ ਪਛਤਾਣਾ ਪਵੇਗਾ।"

ਪਿਨਾਕੀਓ ਘਬਰਾ ਕੇ ਇਧਰ ਉਧਰ ਤੱਕਣ ਲੱਗਾ, ਇਹ ਜਾਨਣ ਲਈ ਕਿ ਆਵਾਜ਼ ਕਿਧਰੋਂ ਆ ਰਹੀ ਸੀ, ਪਰ ਨਜ਼ਰੀਂ ਕੋਈ ਨਾ ਪਿਆ। ਖੋਤੇ ਸਰਪਟ ਹੋ ਗਏ। ਬੱਘੀ ਨੱਸੀ ਜਾ ਰਹੀ ਸੀ। ਮੁੰਡੇ ਸੁੱਤੇ ਪਏ ਸਨ। ਦੀਵਾ-ਬੱਤੀ



ਘੁਰਾੜੇ ਮਾਰ ਰਿਹਾ ਸੀ। ਅਤੇ ਬੱਘੀਵਾਨ ਆਪਣੀ ਗੱਦੀ ਤੇ ਬੈਠਾ ਹੌਲੀ ਹੌਲੀ ਗੁਣਗੁਣਾ ਰਿਹਾ ਸੀ:

***"ਜਦ ਦੁਨੀਆਂ ਸਾਰੀ ਸੌਂਦੀ ਏ,***
***ਮੈਂ ਬੱਘੀ ਵਾਲਾ ਸੌਂਵਾਂ ਨਾ....।"***

ਅੱਧ ਕੁ ਮੀਲ ਹੋਰ ਅਗਾਂਹ ਜਾ ਕੇ ਪਿਨਾਕੀਓ ਦੇ ਕੰਨ ਵਿਚ ਫਿਰ ਓਹੀ ਆਵਾਜ਼ ਪਈ: "ਓਏ ਉਲੂਆ, ਮੇਰੀ ਗੱਲ ਪੱਲੇ ਬੰਨ੍ਹ ਲੈ। ਜਿਹੜੇ ਮੁੰਡੇ ਪੜ੍ਹਨਾ ਲਿਖਣਾ ਛੱਡ ਕੇ ਕਿਤਾਬਾਂ, ਸਕੂਲਾਂ ਅਤੇ ਮਾਸਟਰਾਂ ਤੋਂ ਪਿੱਠ ਮੋੜ ਲੈਂਦੇ ਨੇ, ਬੁੱਲੇ ਉਡਾਂਦੇ ਅਤੇ ਸਾਰਾ ਸਾਰਾ ਦਿਨ ਖਿਡੌਣਿਆਂ ਨਾਲ ਖੇਡਦੇ ਨੇ ਉਹ ਅਖ਼ੀਰ 'ਚ ਠੋਕਰਾਂ ਹੀ ਖਾਂਦੇ ਨੇ.....ਇਹ ਗੱਲ ਮੇਰੀ ਅਜ਼ਮਾਈ ਹੋਈ ਏ ਇਸ ਕਰਕੇ ਤੈਨੂੰ ਜਤਾ ਰਿਹਾ ਹਾਂ। ਉਹ ਦਿਨ ਦੂਰ ਨਹੀਂ ਜਦ ਤੂੰ ਰੋਏਂਗਾ ਜਿਵੇਂ ਅਜ ਮੈਂ ਰੋ ਰਿਹਾ ਹਾਂ, ਪਰ ਫੇਰ ਬੀਤਿਆ ਸਮਾਂ ਹੱਥ ਨਹੀਂ ਆਉਣਾ....।"

ਇਹ ਧੀਮੀ ਧੀਮੀ ਆਵਾਜ਼ ਸੁਣ ਕੇ ਪਿਨਾਕੀਓ ਹੋਰ ਵੀ ਘਬਰਾ ਗਿਆ। ਉਹਨੇ ਖੋਤੇ ਤੋਂ ਛਾਲ ਮਾਰ ਦਿੱਤੀ। ਹੇਠਾਂ ਉਤਰ ਕੇ ਖੋਤੇ ਦੇ ਮੂੰਹ ਵੱਲ ਦੇਖਣ ਲੱਗਾ।

ਉਹਦੀ ਹੈਰਾਨੀ ਦੀ ਕੋਈ ਹੱਦ ਨਾ ਰਹੀ ਜਦ ਉਸ ਤੱਕਿਆ ਕਿ ਖੋਤਾ ਰੋ ਰਿਹਾ ਹੈ, ਠੀਕ ਉਸੇ ਤਰਾਂ ਜਿਵੇਂ ਕੋਈ ਬੱਚਾ ਰੋਂਦਾ ਹੋਵੇ।

"ਬਈ ਬੱਘੀ ਵਾਲੇ, ਇਹ ਕੀ ਨਵਾਂ ਕੌਤਕ ਹੈ? ਇਹ ਖੋਤਾ ਤੇ ਰੋ ਰਿਹਾ ਏ?" ਪਿਨਾਕੀਓ ਨੇ ਜ਼ੋਰ ਦੀ ਆਖਿਆ। "ਰੋਣ ਦੇਹ ਇਸ ਨੂੰ, ਕੋਈ ਡਰ ਨਹੀਂ। ਆਪੇ ਹੱਸੇਗਾ ਜਦ ਇਹਦਾ ਵਿਆਹ ਹੋਵੇਗਾ।"

"ਇਹਨੂੰ ਕਿਤੇ ਬੋਲਣਾ ਵੀ ਤੇ ਨਹੀਂ ਸਿਖਾਇਆ ਹੋਇਆ ਤੂੰ?"

"ਨਹੀਂ ਤਾਂ। ਹਾਂ, ਕਦੀ ਕਦੀ ਇਕ ਦੋ ਗੱਲਾਂ ਆਪਣੇ ਆਪ ਕਰ ਛਡਦਾ ਹੈ ਕਿਉਂਕਿ ਤਿੰਨ ਸਾਲ ਤਾਈਂ ਇਹ ਇਕ ਸਰਕਸ 'ਚ ਰਿਹਾ ਹੈ।"

"ਵਿਚਾਰਾ!"

"ਚਲੋ ਛਡੋ ਪਰ੍ਹਾਂ। ਇਕ ਖੋਤੇ ਦੇ ਰੋਣ ਤੇ ਕਾਹਨੂੰ ਆਪਣਾ ਸਮਾਂ ਨਸ਼ਟ ਕਰਨਾ ਹੋਇਆ। ਚੜ੍ਹ ਜਾ ਫੇਰ ਮੁੜ ਕੇ। ਚਲੀਏ ਅਗਾਂਹ ਨੂੰ। ਰਾਤ ਹਾਲੇ ਬਾਕੀ ਏ ਤੇ ਪੈਂਡਾ ਲੰਮਾ।"

ਪਿਨਾਕੀਓ ਨੇ ਬਹੁਤੀ ਨਾਂਹ ਨੁੱਕਰ ਕੀਤੇ ਬਿਨਾਂ ਕਹਿਣਾ ਮੰਨ ਲਿਆ। ਬੱਘੀ ਫੇਰ ਰਾਹੇ ਪੈ ਗਈ। ਪਹੁ ਫੁਟਣ ਤੇ ਆਈ ਅਤੇ ਉਹ ਖਿਡਾਉਣਿਆਂ ਦੇ ਦੇਸ਼ ਜਾ ਅਪੜੇ।

ਇਹ ਦੇਸ਼ ਦੁਨੀਆਂ ਦੇ ਬਾਕੀ ਸਾਰੇ ਦੇਸ਼ਾਂ ਨਾਲੋਂ ਨਿਆਰਾ ਸੀ। ਏਥੇ ਸਾਰੀ ਵਸੋਂ ਮੁੰਡਿਆਂ ਦੀ ਸੀ। ਚੌਦਾਂ ਵਰ੍ਹਿਆਂ ਤੋਂ ਉਤੇ ਕੋਈ ਵੀ ਨਹੀਂ ਸੀ। ਸਭ ਨਾਲੋਂ ਛੋਟੀ ਉਮਰ ਵਾਲੇ ਮਸੀਂ ਅੱਠ ਕੁ ਸਾਲ ਦੇ ਹੋਣਗੇ। ਸੜਕਾਂ ਤੇ ਖੇਡ ਤਮਾਸ਼ੇ ਸਨ। ਹਾਸੇ ਸਨ, ਅਤਿ ਦਾ ਸ਼ੋਰ ਸ਼ਰਾਬਾ ਸੀ। ਸਭ ਪਾਸੇ ਲਫ਼ੰਗਿਆਂ ਦੀਆਂ ਟੋਲੀਆਂ ਫਿਰਦੀਆਂ ਦਿਖਾਈ ਦਿੰਦੀਆਂ ਸਨਃ ਕੋਈ ਬੰਟੇ ਖੇਡ ਰਿਹਾ ਸੀ, ਕੋਈ ਕਬੱਡੀ ਅਤੇ ਕੋਈ ਬਾਰਾਂ ਟਾਹਣੀ, ਕੋਈ ਨੱਚ ਰਿਹਾ ਸੀ ਤੇ ਕੋਈ ਗਾ। ਕੁਝ ਖੜਬਾਜ਼ੀਆਂ ਖਾ ਰਹੇ ਸਨ। ਕੁਝ ਮੋਰ ਚਾਲ ਚਲ ਰਹੇ ਸਨ। ਕੋਈ ਪੱਤਿਆਂ ਦਾ ਤਾਜ ਸਿਰ ਤੇ ਰਖੀ ਰਾਜਾ ਬਣੀ ਫਿਰਦਾ ਸੀ। ਕਿਤੇ ਹਾਸੇ ਛੁਟ ਰਹੇ ਸਨ। ਕਿਤੇ ਤਾੜੀਆਂ ਵਜ ਰਹੀਆਂ ਸਨ, ਕਿਤੇ ਸੀਟੀਆਂ । ਕੋਈ ਕੁਕੜੂ-ਕੁੜੂੰ ਪਿਆ ਕਰਦਾ ਸੀ। ਗੱਲ ਕੀ ਅਸਮਾਨ ਸਿਰ ਤੇ ਚੁਕਿਆ ਹੋਇਆ ਸੀ। ਐਨਾਂ ਰੌਲਾ ਸੀ ਕਿ ਕੰਨਾਂ ਵਿਚ ਰੂੰ ਦੇਣਾ ਪੈਂਦਾ ਸੀ। ਚੁਰਸਤਿਆਂ ਵਿਚ ਨਾਟਕ ਖੇਡੇ ਜਾ ਰਹੇ ਸਨ ਅਤੇ ਸਾਰੀਆਂ ਕੰਧਾਂ ਕਾਲੀਆਂ ਕੀਤੀਆਂ ਹੋਈਆਂ ਸਨ ਕੋਲਿਆਂ ਨਾਲ ਲਿਖ ਲਿਖ ਕੇ।

ਪਿਨਾਕੀਓ, ਦੀਵਾ-ਬੱਤੀ ਅਤੇ ਹੋਰ ਬਾਕੀ ਮੁੰਡੇ ਬੱਘੀ 'ਚੋਂ ਉਤਰਦਿਆਂ ਸਾਰ ਸ਼ਹਿਰ ਵੱਲ ਨੂੰ ਦੌੜੇ। ਮਿੰਟਾਂ ਵਿਚ ਹੀ ਉਥੇ ਦੇ ਵਸਨੀਕਾਂ ਵਿਚ ਇੰਜ ਘੁਲ ਮਿਲ ਗਏ ਜਿਵੇਂ ਪੁਰਾਣੇ ਮਿੱਤਰ ਹੋਣ।

ਇਸ ਖੇਡ ਤਮਾਸ਼ੇ ਵਿਚ ਘੰਟੇ, ਦਿਨ, ਹਫ਼ਤੇ ਚੁਟਕੀਆਂ 'ਚ ਬੀਤ ਗਏ।

ਜਦ ਵੀ ਕਦੀ ਪਿਨਾਕੀਓ ਦੀਵੇ-ਬੱਤੀ ਨੂੰ ਟਕਰਦਾ ਇਹ ਹੀ ਕਹਿੰਦਾ—"ਕਿੰਨੀ ਮੌਜ ਦੀ ਜ਼ਿੰਦਗੀ ਹੈ।"

"ਮੈਂ ਠੀਕ ਕਿਹਾ ਸੀ ਨਾ ਫੇਰ?" ਦੀਵਾ-ਬੱਤੀ ਸਦਾ ਹੀ ਉੱਤਰ ਦਿੰਦਾ। "ਦੇਖਿਆ ਸਾਡੇ ਨਾਲ ਤੁਰਨ ਤੋਂ ਘਬਰਾਂਦਾ ਸੀ। ਫ਼ਾਤਾ ਕੋਲ ਜਾਣ ਨੂੰ ਤੜਫਦਾ ਹੁੰਦਾ ਸੀ। ਜੇਕਰ ਅਜ ਤੂੰ ਕਿਤਾਬਾਂ ਅਤੇ ਸਕੂਲਾਂ ਦੇ ਝੰਝਟਾਂ ਤੋਂ ਛੁਟਿਆ ਹੋਇਆ ਹੈਂ ਤਾਂ ਮੇਰੇ ਕਰਕੇ, ਮੇਰੀ ਸਲਾਹ ਮੰਨਣ ਕਰਕੇ। ਠੀਕ ਹੈ ਨਾ? ਇਹ ਸਾਡੇ ਵਰਗੇ ਮਿਹਰਬਾਨ ਹੀ ਹਨ ਜਿਹੜੇ ਆਪਣੇ ਮਿੱਤਰਾਂ ਦਾ ਐਨਾ ਧਿਆਨ ਰੱਖਦੇ ਨੇ।"

"ਤੂੰ ਠੀਕ ਆਖਦਾ ਏਂ ਦੀਵਾ-ਬੱਤੀ। ਜੇ ਅੱਜ ਮੈਂ ਖ਼ੁਸ਼ ਹਾਂ ਤਾਂ ਤੇਰੇ ਕਰਕੇ। ਪਤਾ ਏ, ਮਾਸਟਰ ਤੇਰੇ ਬਾਰੇ ਕੀ ਕਹਿੰਦਾ ਹੁੰਦਾ ਜੀ—"ਇਹ ਦੀਵਾ-ਬੱਤੀ ਬੜਾ ਸ਼ੈਤਾਨ ਹੈ। ਵੇਖੀਂ ਮਤੇ ਇਹਦੀ ਭੈੜੀ ਸੰਗਤ 'ਚ ਪੈ ਜਾਵੇਂ। ਤੈਨੂੰ



ਸਦਾ ਮੰਦੀ ਸਲਾਹ ਦੇਵੇਗਾ।"

"ਮਾਸਟਰ! ਤਾਂ ਮੇਰੇ ਨਾਲ ਖਾਰ ਖਾਂਦਾ ਸੀ। ਪਰ ਆਪਾਂ ਵੱਡੇ ਦਿਲ ਦੇ ਹੋਏ। ਕੋਈ ਪਰਵਾਹ ਨਹੀਂ ਕੀਤੀ ਮਾਸਟਰ ਦੀ, ਸਗੋਂ ਉਹਨੂੰ ਖਿਮਾ ਹੀ ਕਰਦੇ ਰਹੇ।" ਦੀਵੇ ਬੱਤੀ ਨੇ ਆਕੜ 'ਚ ਆ ਕੇ ਕਿਹਾ।

"ਬੜਾ ਸ਼ੇਰ ਏਂ ਬਈ।" ਇਹ ਕਹਿੰਦੇ ਹੋਏ ਪਿਨਾਕੀਓ ਨੇ ਆਪਣੇ ਦੋਸਤ ਨੂੰ ਗਲਵਕੜੀ ਪਾ ਲਈ।

ਪੰਜ ਮਹੀਨੇ ਤਾਈਂ ਤਾਂ ਇਹ ਦਿਨ ਰਾਤ ਦੀਆਂ ਰੰਗ-ਰਲੀਆਂ ਜਾਰੀ ਰਹੀਆਂ। ਨਾ ਕਦੀ ਕੋਈ ਕਿਤਾਬ ਦੇ ਮੱਥੇ ਲੱਗਿਆ, ਨਾ ਸਕੂਲ ਦੇ।

ਪਰ ਇਕ ਦਿਨ ਸਵੇਰ ਸਾਰ ਉਸ ਨਾਲ ਅਜਿਹੀ ਦੁਰਘਟਨਾ ਘਟੀ ਕਿ ਉਸ ਦਾ ਦਿਲ ਖਰਾਬ ਹੋ ਗਿਆ....।





# 32

ਅੱਛਾ ਫੇਰ ਸੁਣੋ ਕਿ ਕਿਹੜੀ ਦੁਰਘਟਨਾ ਸੀ ਜਿਸ ਨੇ ਪਿਨਾਕੀਓ ਦਾ ਜੀ ਭੈੜਾ ਕਰ ਦਿੱਤਾ। ਅਗਲੇ ਦਿਨ ਸਵੇਰੇ ਉੱਠਦੇ ਸਾਰ ਜਦ ਉਹਨੇ ਸਿਰ ਖੁਰਕਿਆ ਤਾਂ ਉਹਨੂੰ ਪਤਾ ਉਹਦੇ ਕੰਨ ਦੋ-ਦੋ ਗਿੱਠ ਵੱਧ ਗਏ ਸਨ।

ਇਹ ਤਾਂ ਤੁਹਾਨੂੰ ਅਗੇ ਹੀ ਪਤਾ ਹੈ ਕਿ ਕਠਪੁਤਲੇ ਦੇ ਕੰਨ ਮੁੱਢ ਤੋਂ ਹੀ ਨਿੱਕੇ ਨਿੱਕੇ ਸਨ, ਬੇਮਲੂਮੇ ਜਿਹੇ। ਝਾੜੂ ਵਾਂਗ ਲੰਮੇ ਕੰਨਾਂ ਨੂੰ ਤੱਕ ਕੇ ਉਹ ਸ਼ੀਸ਼ੇ ਵਿਚ ਮੂੰਹ ਦੇਖਣ ਭਜਿਆ। ਪਰ ਸ਼ੀਸ਼ਾ ਉਥੇ ਕਿੱਥੇ। ਅਖ਼ੀਰ ਚਿਰਮਚੀ ਵਿਚ ਪਾਣੀ ਭਰ ਕੇ ਅਪਣਾ ਅਕਸ ਤੱਕਿਆ। ਜੋ ਚੀਜ਼ ਉਸ ਸਮੇਂ ਉਸ ਨੂੰ ਨਜ਼ਰ ਪਈ ਉਹ ਤਾਂ ਉਸ ਦੇ ਚਿਤ ਚੇਤੇ ਵੀ ਨਹੀਂ ਸੀ। ਉਸ ਦੇ ਕੰਨ ਖੋਤੇ ਦੇ ਕੰਨ ਬਣ ਚੁੱਕੇ ਸਨ।

ਇਹ ਤੱਕ ਕੇ ਉਹ ਲੱਗਾ ਰੋਣ, ਚੀਕਾਂ ਛੱਡਣ ਅਤੇ ਕੰਧ ’ਚ ਸਿਰ ਮਾਰਨ। ਪਰ ਜਿੰਨਾ ਰੋਂਦਾ ਪਿਟਦਾ ਸੀ ਉੱਨੇ ਹੀ ਉਹਦੇ ਕੰਨ ਲੰਮੇ ਹੋਈ ਜਾਂਦੇ ਸਨ ਅਤੇ ਖਰ੍ਹਵੇ ਵਾਲਾਂ ਨਾਲ ਭਰਦੇ ਜਾ ਰਹੇ ਸਨ।

ਉਹਦੀ ਹਾਲ ਦੁਹਾਈ ਸੁਣ ਕੇ ਇਕ ਸੁੰਦਰੀ ਜਿਹੜੀ ਘਰ ਦੀ ਉਤਲੀ ਮੰਜ਼ਲ ’ਚ ਰਹਿੰਦੀ ਸੀ, ਉਸ ਦੇ ਕਮਰੇ ’ਚ ਆਈ! ਕਠਪੁਤਲੇ ਨੂੰ ਮੰਦੇ-ਹਾਲੀਂ ਤੱਕ ਕੇ ਉਹਨੇ ਪਿਆਰ ਨਾਲ ਪੁੱਛਿਆ:

“ਕੀ ਗੱਲ ਏ ਪਿਆਰਿਓ।”

“ਤਾਪ ਚੜ੍ਹ ਗਿਆ ਏ। ਤਾਪ ਵੀ ਅਜਿਹਾ ਕਿ ਭੈਅ ਆਉਂਦਾ ਏ। ਨਬਜ਼ ਵੇਖਣੀ ਆਉਂਦੀ ਹੈ ਤੈਨੂੰ?”

“ਹਾਂ ਮਾੜੀ ਜਿਹੀ।”

“ਵੇਖ ਖਾਂ ਮੈਨੂੰ ਕਿੰਨਾ ਕੁ ਬੁਖ਼ਾਰ ਏ।” ਸੁੰਦਰੀ ਨੇ ਖੱਬਾ ਪੈਰ ਅਗਾਂਹ ਕੀਤਾ ਅਤੇ ਪਿਨਾਕੀਓ ਦੀ ਨਬਜ਼ ਤੇ ਰੱਖ ਕੇ ਠੰਢੀ ਸਾਹ ਭਰਦਿਆਂ ਹੋਇਆਂ ਆਖਿਆ, “ਮਿੱਤਰਾ ਇਹ ਦਸਦਿਆਂ ਮੈਨੂੰ ਬੜਾ ਦੁੱਖ ਹੈ ਕਿ....।”

“ਕੀ?”

“ਕਿ ਤੈਨੂੰ ਅੰਤ ਦਾ ਤਾਪ ਚੜ੍ਹਿਆ ਹੋਇਆ ਏ।”

"ਪਰ ਬੁਖ਼ਾਰ ਹੈ ਕਿਸ ਤਰ੍ਹਾਂ ਦਾ?"

"ਇਹਨੂੰ ਖੋਤਿਆਂ ਦਾ ਬੁਖ਼ਾਰ ਕਹਿੰਦੇ ਨੇ।"

"ਮੈਨੂੰ ਤਾਂ ਇਸ ਅਜੀਬ ਬੁਖ਼ਾਰ ਦੀ ਸਮਝ ਨਹੀਂ। ਪਿਨਾਕੀਓ ਨੇ ਉੱਤਰ ਦਿੱਤਾ।

ਅੰਦਰੋਂ ਉਸ ਨੂੰ ਸਭ ਕੁਝ ਪਤਾ ਸੀ।

"ਜੇ ਤੈਨੂੰ ਸਮਝ ਨਹੀਂ ਤਾਂ ਮੈਂ ਦੱਸਦੀ ਹਾਂ", ਸੁੰਦਰੀ ਨੇ ਕਿਹਾ ਬਸ ਹੁਣ ਇਹ ਸਮਝ ਕਿ ਦੋ ਤਿੰਨਾਂ ਘੰਟਿਆਂ ਦੇ ਅੰਦਰ-ਅੰਦਰ ਨਾ ਤੂੰ ਕਠਪੁਤਲਾ ਰਹਿਣਾ ਏ, ਨਾ ਮੁੰਡਾ।"

"ਤੇ ਫਿਰ ਮੈਂ ਕੀ ਬਣ ਜਾਵਾਂਗਾ?"

"ਇਕ ਸੱਚੀ ਮੁੱਚੀ ਦਾ ਖੋਤਾ। ਠੀਕ ਉਸੀ ਤਰ੍ਹਾਂ ਦਾ ਖੋਤਾ ਜਿਹੜਾ ਰੇਹੜੇ ਅਗੇ ਜੋੜ ਕੇ ਸਬਜ਼ੀ ਮੰਡੀ ਲੈ ਜਾਈਦਾ ਹੈ।"

"ਹਾਏ ਰੱਬਾ, ਹਾਏ ਰੱਬਾ।" ਪਿਨਾਕੀਓ ਦੋਨੋਂ ਕੰਨ ਪੁੱਟ ਪੁੱਟ ਕੇ ਕੁਰਲਾਣ ਲੱਗਾ। ਕੰਨਾਂ ਨੂੰ ਇੰਨੀ ਬੁਰੀ ਤਰ੍ਹਾਂ ਖਿੱਚ ਰਿਹਾ ਸੀ ਜਿਵੇਂ ਕਿਸੇ ਹੋਰ ਦੇ ਹੋਣ।

ਸੁੰਦਰੀ ਨੇ ਉਹਨੂੰ ਚੁੱਪ ਕਰਾਉਂਦੇ ਹੋਏ ਆਖਿਆ, "ਮਿੱਤਰਾ ਇੰਜ ਕਰਨ ਦਾ ਕੀ ਲਾਭ। ਭਾਗਾਂ ਦੇ ਖੇਡ ਹਨ। ਜਿਹੜੇ ਮੁੰਡੇ ਕਿਤਾਬਾਂ, ਸਕੂਲਾਂ ਅਤੇ ਮਾਸਟਰਾਂ ਨੂੰ ਘਿਰਣਾ ਕਰਦੇ ਹਨ, ਰੰਗ ਰਲੀਆਂ 'ਚ ਦਿਨ ਬਿਤਾਂਦੇ ਹਨ, ਉਹ ਅਖ਼ੀਰ ਖੋਤੇ ਬਣ ਕੇ ਰਹਿੰਦੇ ਨੇ। ਇਹ ਉਹਨਾਂ ਦੇ ਲੇਖਾਂ 'ਚ ਲਿਖਿਆ ਹੋਇਆ ਹੈ।"

"ਕੀ ਇਹ ਸਭ ਸੱਚ ਹੈ?" ਕਠਪੁਤਲੇ ਨੇ ਹਟਕੋਰੇ ਭਰਦਿਆਂ ਪੁੱਛਿਆ।

"ਹਾਂ ਬਿਲਕੁਲ ਸੱਚ। ਹੁਣ ਰੋਣਾ ਪਿਟਣਾ ਵਿਅਰਥ ਹੈ। ਪਹਿਲਾਂ ਸੋਚ ਚਾਹੀਦੀ ਸੀ।" ਇਸ ਵਿਚ ਮੇਰਾ ਕਸੂਰ ਕੋਈ ਨਹੀਂ। ਕਸੂਰ ਸਾਰਾ ਹੈ ਦੀਵੇ-ਬੱਤੀ ਨਾਂ ਦੇ ਸ਼ੈਤਾਨ ਮੁੰਡੇ ਦਾ।"

"ਇਹ ਦੀਵਾ-ਬੱਤੀ ਕੌਣ ਹੋਇਆ?"

"ਮੇਰੇ ਸਕੂਲ ਦਾ ਸਾਥੀ। ਮੈਂ ਤਾਂ ਘਰ ਜਾਣਾ ਚਾਹੁੰਦਾ ਸੀ, ਆਗਿਆਕਾਰੀ ਬਣਨਾ ਚਾਹੁੰਦਾ ਸੀ। ਪੜ੍ਹ ਲਿਖ ਕੇ ਜਸ ਖਟਣਾ ਚਾਹੁੰਦਾ ਸੀ.....ਪਰ ਦੀਵੇ-ਬੱਤੀ ਨੇ ਮੈਨੂੰ ਕਿਹਾ। "ਤੂੰ ਪੜ੍ਹਨ ਲਿਖਣ ਦੇ ਖਹਿੜੇ 'ਚ ਕਿਉਂ ਪਿਆ ਹੋਇਆ ਹੈਂ ਸਕੂਲੇ ਕਿਉਂ ਜਾਂਦਾ ਏਂ? ਚਲ ਸਾਡੇ ਨਾਲ ਖੇਡਾਂ ਦੇ ਦੇਸ਼। ਉਥੇ ਪੜ੍ਹਾਈ ਲਿਖਾਈ ਕੋਈ ਨਹੀਂ, ਸਵੇਰ ਤੋਂ ਸ਼ਾਮ ਤਾਈਂ ਖੇਡਾਂ ਹੀ ਖੇਡਾਂ ਹਨ।"



"ਤੂੰ ਉਸ ਭੈੜੇ ਦੇ ਕਿਉਂ ਆਖੇ ਲੱਗਾ?"

"ਕਿਉਂਕਿ, ਕਿਉਂਕਿ, ਮੈਂ ਹਾਂ ਮੂਰਖ ਕਠਪੁਤਲਾ, ਇਕ ਨਿਰਦਈ ਕਠਪੁਤਲਾ। ਜੇ ਮੇਰੇ ਵਿਚ ਭੋਰਾ ਵੀ ਦਿਲ ਹੁੰਦਾ ਤਾਂ ਮੈਂ ਕਦੀ ਵੀ ਆਪਣੀ ਚੰਗੀ ਮਾਂ ਫ਼ਾਤਾ ਨੂੰ ਛਡ ਕੇ ਨਾ ਆਉਂਦਾ। ਕੀ ਕੁਝ ਨਹੀਂ ਕੀਤਾ ਉਸ ਫ਼ਾਤਾ ਨੇ ਮੇਰੀ ਖ਼ਾਤਰ.....ਜੇ ਕਰ ਮੈਂ ਅਜਿਹਾ ਨਾ ਹੁੰਦਾ ਤਾਂ ਅਜ ਮੈਂ ਕਠਪੁਤਲੇ ਦੀ ਥਾਂ ਬਾਕੀ ਮੁੰਡਿਆਂ ਵਾਂਗ ਇਕ ਮੁੰਡਾ ਬਣਿਆ ਹੁੰਦਾ.....ਹਾਏ ਓਏ ਦੀਵਾ-ਬੱਤੀ, ਹੁਣ ਕਿਧਰੇ ਹੱਥ ਲਗੇਂ ਨਾ ਮੇਰੇ। ਉਹ ਮਜ਼ਾ ਚਖਾਵਾਂ ਕਿ ਸਾਰੀ ਉਮਰ ਯਾਦ ਰਖੇਂ।"

ਇਹ ਕਹਿੰਦੇ ਹੋਏ ਉਹਨੇ ਬਾਹਰ ਨੱਸਣ ਦਾ ਯਤਨ ਕੀਤਾ। ਪਰ ਹਾਲੇ ਸਰਦਲ ਤੇ ਹੀ ਪੁਜਿਆ ਸੀ ਕਿ ਆਪਣੇ ਖੋਤੇ ਵਰਗੇ ਕੰਨਾਂ ਦੀ ਯਾਦ ਆ ਗਈ। ਕਿਹੜੇ ਮੂੰਹ ਨਾਲ ਲੋਕਾਂ ਦੇ ਵਿਚ ਜਾਵੇ। ਆਪਣੀ ਸ਼ਰਮ ਢਕਣ ਨੂੰ ਕੀ ਕਰੇ? ਰੂੰ ਦਾ ਇਕ ਵੱਡਾ ਸਾਰਾ ਪਿੰਨਾ ਲੈ ਕੇ ਸਿਰ ਮੂੰਹ ਢਕ ਲਿਆ।

ਫਿਰ ਬਾਹਰ ਨੂੰ ਦੌੜਿਆ। ਦੀਵਾ-ਬੱਤੀ ਦੀ ਭਾਲ ਵਿਚ। ਗਲੀਆਂ, ਚੌਰਾਹੇ ਅਤੇ ਸੜਕਾਂ ਕਿਤੇ ਦੀਆਂ ਕਿਤੇ ਭਉਂ ਮਾਰੀਆਂ, ਪਰ ਦੀਵਾ-ਬੱਤੀ ਨਾ ਲੱਭਾ। ਰਾਹ 'ਚ ਕਈਆਂ ਨੂੰ ਅਤਾ ਪਤਾ ਪੁੱਛਿਆ। ਟੋਲਦੇ ਟੋਲਦੇ ਉਹਦੇ ਘਰ ਪੁੱਜ ਗਿਆ। ਜਾਂਦੇ ਸਾਰ ਬੂਹਾ ਖੜਕਾਇਆ।

"ਕੌਣ ਏ?" ਅੰਦਰੋਂ ਦੀਵਾ-ਬੱਤੀ ਦੀ ਆਵਾਜ਼ ਆਈ।

"ਮੈਂ।" ਕਠਪੁਤਲੇ ਨੇ ਕਿਹਾ।

"ਸਬਰ ਕਰ ਰਤਾ ਕੁ। ਹੁਣੇ ਖੋਲ੍ਹਦਾ ਹਾਂ ਬੂਹਾ।"

ਅੱਧੇ ਘੰਟੇ ਕੁ ਮਗਰੋਂ ਬੂਹਾ ਖੁੱਲ੍ਹਿਆ। ਪਿਨਾਕੀਓ ਦੇਖ ਕੇ ਬੜਾ ਹੈਰਾਨ ਹੋਇਆ ਕਿ ਦੀਵਾ-ਬੱਤੀ ਦਾ ਮੂੰਹ ਵੀ ਰੂੰ ਦੀ ਟੋਪੀ ਨਾਲ ਕਜਿਆ ਹੋਇਆ ਸੀ।

ਰੂੰ ਦੀ ਟੋਪੀ ਤੱਕ ਕੇ ਪਿਨਾਕੀਓ ਨੂੰ ਕੁਝ ਹੌਸਲਾ ਹੋਇਆ। ਉਸ ਸੋਚਿਆ ਸ਼ਾਇਦ ਇਸ ਨੂੰ ਵੀ ਮੇਰੀ ਹੀ ਬੀਮਾਰੀ ਚੰਬੜੀ ਹੋਈ ਏ। ਕਿਤੇ ਇਹਨੂੰ ਵੀ ਤਾਂ ਖੋਤਿਆਂ ਦਾ ਬੁਖ਼ਾਰ ਨਹੀਂ ਚੜ੍ਹ ਗਿਆ?

ਪਿਨਾਕਓ ਨੇ ਇੰਜ ਜ਼ਾਹਰ ਕੀਤਾ ਜਿਵੇਂ ਆਪ ਨੂੰ ਕੁਝ ਹੋਇਆ ਨਾ ਹੋਵੇ। ਫੇਰ ਹੱਸਦੇ ਹੋਇਆਂ ਦੀਵਾ-ਬੱਤੀ ਤੋਂ ਪੁੱਛਿਆ:

"ਕੀ ਹਾਲ ਚਾਲ ਏ ਮਿੱਤਰਾ?"

"ਬੜਾ ਚੰਗਾ ਏ। ਚੜ੍ਹਦੀਆਂ ਕਲਾਂ ਹਨ, ਚੜ੍ਹਦੀਆਂ ਕਲਾਂ।"

“ਤੂੰ ਮਖ਼ੌਲ ਤਾਂ ਨਹੀਂ ਕਰਦਾ ਪਿਆ?”

“ਮਖ਼ੌਲ ਕਾਹਨੂੰ ਕਰਨਾ ਹੋਇਆ।”

ਪਰ ਯਾਰ ਇਕ ਗੱਲ ਤਾਂ ਦੱਸ। ਇਹ ਰੂੰ ਦੀ ਟੋਪੀ ਕਾਹਨੂੰ ਚਾੜ੍ਹੀ ਹੋਈ ਏ?”

ਕਿਉਂਕਿ ਮੇਰਾ ਗੋਡਾ ਪੀੜ ਕਰਦਾ ਏਂ। ਡਾਕਟਰ ਨੇ ਇਹ ਟੋਪੀ ਪਾਣ ਲਈ ਕਿਹਾ ਏ, ਪਰ ਤੂੰ ਇਹ ਕੀ ਸਾਂਗ ਬਣਾਈ ਬੈਠਾ ਏਂ—ਨੱਕ ਤਾਈਂ ਰੂੰ ਦੀ ਟੋਪੀ ਚਾੜ੍ਹੀ?”

ਮੈਨੂੰ ਵੀ ਡਾਕਟਰ ਨੇ ਕਿਹਾ ਹੋਇਆ ਏ। ਮੇਰਾ ਪੈਰ ਮੋਚ ਖਾ ਗਿਆ ਏ।”

“ਓਏ ਵਿਚਾਰਿਆ, ਪਿਨਾਕੀਓ।”

“ਓਏ ਵਿਚਾਰਿਆ ਦੀਵੇ-ਬੱਤੀਆ।”

ਇਹ ਕਹਿ ਕੇ ਦੋਵੇਂ ਚੁੱਪ ਹੋ ਗਏ। ਕੋਈ ਹੋਰ ਗੱਲ ਨਾ ਬਣਨ ਕਾਰਨ ਇਕ ਦੂਏ ਵਲ ਤੱਕ ਤੱਕ ਕੇ ਮੂੰਹ ਬਣਾਨ ਲੱਗ ਪਏ।

ਅਖ਼ੀਰ ’ਚ ਕਠਪੁਤਲੇ ਨੇ ਮਿੱਠੀ ਜਹੀ ਆਵਾਜ਼ ’ਚ ਆਪਣੇ ਸਾਥੀ ਨੂੰ ਕਿਹਾ, “ਯਾਰ ਮੇਰਾ ਸ਼ੰਕਾ ਜ਼ਰਾ ਦੂਰ ਕਰੀਂ। ਤੈਨੂੰ ਕਦੀ ਕੋਈ ਕੰਨਾਂ ਦਾ ਰੋਗ ਤਾਂ ਨਹੀਂ ਹੋਇਆ?”

“ਕਦੀ ਨਹੀਂ….ਤੇ ਤੈਨੂੰ?”

ਕਦੀ ਵੀ ਨਾ। ਪਰ ਅਜ ਸਵੇਰ ਤੋਂ ਕੰਨ ’ਚ ਕੁਝ ਬਹੁਤ ਗੜ ਬੜ ਹੋ ਰਹੀ ਏ।”

“ਇਧਰ ਵੀ ਇਹੀ ਹਾਲ ਏ।”

“ਹੈਂ। ਤੇਰੇ ਕਿਹੜੇ ਕੰਨ ’ਚ ਪੀੜ ਹੈ ਭਲਾ?”

“ਦੋਹਾਂ ’ਚ। ਅਤੇ ਤੇਰੇ?”

“ਮੇਰੇ ਵੀ ਦੋਹਾਂ ’ਚ ਹੀ ਹੈ? ਕਿਤੇ ਇਕੋ ਬੀਮਾਰੀ ਹੀ ਸਾਨੂੰ ਦੋਹਾਂ ਨੂੰ ਨਾ ਹੋਵੇ?”

“ਡਰ ਤੇ ਮੈਨੂੰ ਵੀ ਇਹੋ ਹੈ?”

“ਯਾਰ, ਇਕ ਗੱਲ ਮੰਨੇਂਗਾ?”

“ਕਿਉਂ ਨਹੀਂ। ਬੜੀ ਖ਼ੁਸ਼ੀ ਨਾਲ।

“ਜ਼ਰਾ ਆਪਣੇ ਕੰਨ ਦਿਖਾਏਂਗਾ?”

“ਕਿਉਂ ਨਹੀਂ? ਪਰ ਪਹਿਲਾਂ ਤੇਰੇ ਕੰਨ ਵੇਖਣੇ ਚਾਹਨਾਂ ਹਾਂ।”



“ਨਹੀਂ ਬਈ, ਪਹਿਲ ਤੇਰੇ ਤੋਂ।”

“ਨਹੀਂ ਯਾਰ, ਪਹਿਲਾਂ ਤੂੰ, ਮਗਰੋਂ ਮੈਂ।”

“ਚੰਗਾ ਫੇਰ ਸੁਲ੍ਹਾ ਕਰ ਲਈਏ।”

“ਕਿਵੇਂ?”

“ਟੋਪੀ ਦੋਵੇਂ ’ਕੱਠੇ ਇਕੋ ਵਾਰੀ ਸਿਰੋਂ ਲਾਹੀਏ। ਨਾ ਤੂੰ ਪਹਿਲਾਂ ਨਾ ਮੈਂ। ਮਨਜ਼ੂਰ ਏ?”

“ਮਨਜ਼ੂਰ ।”

“ਅੱਛਾ ਫੇਰ ਤਿਆਰ।”

ਇਹ ਕਹਿ ਕੇ ਪਿਨਾਕੀਓ ਨੇ ਉੱਚੀ ਸਾਰੀ ਗਿਣਨਾ ਸ਼ੁਰ ਕੀਤਾ….. ਇਕ….ਦੋ…..ਤਿੰਨ।

ਤਿੰਨ ਕਹਿਣ ਤੇ ਦੋਹਾਂ ਮੁੰਡਿਆਂ ਨੇ ਟੋਪੀ ਸਿਰੋਂ ਲਾਹ ਕੇ ਹਵਾ ’ਚ ਸੁੱਟ ਦਿੱਤੀ।

ਬਸ ਫਿਰ ਜੋ ਤਮਾਸ਼ਾ ਬੱਝਾ ਉਹ ਦੱਸਦਿਆਂ ਨਹੀਂ ਬਣਦੀ। ਨਾ ਹੀ ਉਸ ਤੇ ਕੋਈ ਯਕੀਨ ਕਰੇਗਾ। ਤਮਾਸ਼ਾ ਇੰਜ ਹੋਇਆ ਕਿ ਜਦ ਪੀਨਾਕੀਓ ਅਤੇ ਦੀਵਾ-ਬੱਤੀ ਨੇ ਤੱਕਿਆ ਕਿ ਦੋਨੋਂ ਇਕੋ ਰੋਗ ਦੇ ਮਾਰੇ ਹੋਏ ਹਨ ਤਦ ਸਗੋਂ ਦੁਖ ਮਹਿਸੂਸ ਕਰਨ ਦੀ ਥਾਂ ਬੇਢਬੇ ਵਧੇ ਹੋਏ ਕੰਨਾਂ ਨੂੰ ਹਿਲਾ ਹਿਲਾ ਕੇ ਨੱਚਣ ਲਗ ਪਏ ਅਤੇ ਅਖ਼ੀਰ ’ਚ ਦੋਹਾਂ ਦਾ ਹਾਸਾ ਇਕ ਸਾਰ ਛੁਟ ਗਿਆ।

ਹੱਸਦੇ ਹੱਸਦੇ ਉਨ੍ਹਾਂ ਦੇ ਢਿੱਡ ’ਚ ਪੀੜਾਂ ਪੈ ਗਈਆਂ। ਫੇਰ ਦੀਵਾ-ਬੱਤੀ ਜਿਹੜਾ ਬਹੁਤਾ ਹੀ ਹੱਸ ਰਿਹਾ ਸੀ ਇਕ ਦਮ ਚੁੱਪ ਹੋ ਗਿਆ। ਉਹਦਾ ਰੰਗ ਫੱਕ ਹੋ ਗਿਆ। ਅਤੇ ਆਪਣੇ ਮਿੱਤਰ ਵੱਲ ਪਰਤ ਕੇ ਕਹਿਣ ਲਗਾ:— “ਬਚਾਈਂ, ਪਿਨਾਕੀਓ, ਬਚਾਈਂ।”

“ਕੀ ਹੋਇਆ?”

“ਹਾਏ ਹਾਏ ਮੈਥੋਂ ਤਾਂ ਖੜਾ ਵੀ ਨਹੀਂ ਹੋਇਆ ਜਾਂਦਾ।”

ਖਲੋਇਆ ਤਾਂ ਮੇਰੇ ਕੋਲੋਂ ਵੀ ਨਹੀਂ ਜਾ ਰਿਹਾ।” ਪਿਨਾਕੀਓ ਨੇ ਚੀਕਦੇ ਹੋਏ ਕਿਹਾ।

ਇਹ ਕਹਿੰਦੇ ਕਹਿੰਦੇ ਦੋਨੋਂ ਕੁੱਬੇ ਹੋ ਕੇ ਲੱਤਾਂ ਬਾਹਾਂ ਭਾਰ ਜ਼ਮੀਨ ਤੇ ਤੁਰਨ ਲੱਗ ਪਏ। ਕਮਰੇ ਦੇ ਕਦੀ ਇਸ ਪਾਸੇ ਭਜਣ ਤੇ ਕਦੀ ਉਸ ਪਾਸੇ। ਭਜਦੇ ਭਜਦੇ ਉਨ੍ਹਾਂ ਦੀ ਬਾਹਾਂ ਵਿੰਗੀਆਂ ਹੋ ਗਈਆਂ। ਮੂੰਹ ਲਬੂਤਰੇ ਬਣ ਗਏ। ਅੱਗੇ ਥੂਥੀਆਂ ਨਿਕਲ ਆਈਆਂ। ਸਾਰੀ ਪਿਠ ਘਸਮੈਲੇ ਰੰਗ ਦੀ ਹੋ





ਗਈ ਤੇ ਕਿਤੇ ਕਿਤੇ ਕਾਲਾ ਚੱਟਾਕ ਵੀ ਪੈ ਗਿਆ।

ਪਰ ਉਨ੍ਹਾਂ ਦੋਹਾਂ ਬਦਕਿਸਮਤਾਂ ਦੀ ਸਭ ਨਾਲੋਂ ਭੈੜੀ ਘੜੀ ਉਹ ਸੀ ਜਦ ਉਨ੍ਹਾਂ ਨੂੰ ਮਹਿਸੂਸ ਹੋਇਆ ਕਿ ਪਿੱਛੇ ਇਕ ਇਕ ਪੂਛ ਉੱਗ ਪਈ ਏ। ਉਹ ਬਹੁਤ ਦੁਖੀ ਸਨ ਅਤੇ ਸ਼ਰਮਿੰਦੇ ਵੀ। ਲੱਗੇ ਮੱਥਾ ਠੋਕਣ ਅਤੇ ਭਾਗਾਂ ਨੂੰ ਕੋਸਣ। ਪਰ ਵਿਚਾਰੇ ਭਾਗਾਂ ਨੂੰ ਕੋਸ ਵੀ ਨਾ ਸਕੇ। ਕਿਉਂਜੋ ਰੋਣ ਪਿੱਟਣ ਦੀ ਥਾਂ ਉਨ੍ਹਾਂ 'ਚੋਂ ਖੋਤਿਆਂ ਦੀਆਂ ਆਵਾਜ਼ਾਂ ਨਿਕਲਣ ਲਗ ਪਈਆਂ। ਦੋਨੋਂ ਮੋਢੇ ਜੋੜ ਕੇ ਉੱਚੀ ਉੱਚੀ ਇਕ- ਸਾਰ ਕਰਨ ਲਗੇ-ਹੀਂ । ਹੀਂ । ਹੀਂ । ਹੀਂ.....ਹੀਂ। ਹੀਂ।

ਉਸੇ ਸਮੇਂ ਬੂਹਾ ਖੜਕਿਆ ਤੇ ਬਾਹਰੋਂ ਕਿਸੇ ਨੇ ਆਵਾਜ਼ ਦਿੱਤੀ।

"ਖੋਲ੍ਹੋ ਬੂਹਾ। ਮੈਂ ਹਾਂ ਬੱਘੀਵਾਨ, ਤੁਹਾਨੂੰ ਇਸ ਦੇਸ਼ ਵਿਚ ਲਿਆਉਣ ਵਾਲਾ। ਛੇਤੀ ਖੋਲ੍ਹੋ ਬੂਹਾ। ਨਹੀਂ ਤਾਂ ਕਰਦਾ ਦਾ ਤੁਹਾਡੀ ਐਸੀ ਤੈਸੀ।"

## 33

ਖੜਕਾਣ ਤੋਂ ਵੀ ਬੂਹਾ ਨਾ ਖੁਲ੍ਹਿਆ, ਤਾਂ ਫੇਰ ਬੱਘੀਵਾਨ ਨੇ ਜ਼ੋਰ ਦੀ ਲੱਤ ਕਢ ਮਾਰੀ। ਬੂਹਾ ਖੁਲ੍ਹ ਗਿਆ ਅਤੇ ਬੱਘੀਵਾਨ ਅੰਦਰ ਜਾ ਵੜਿਆ। ਵੜਦੇ ਸਾਰ ਸੁਭਾਵਕ ਹਾਸਾ ਹੱਸਦੇ ਹੋਏ ਪਿਨਾਕੀਓ ਅਤੇ ਦੀਵਾ-ਬੱਤੀ ਨੂੰ ਕਹਿਣ ਲੱਗਾ:

"ਸ਼ਾਬਾ ਬਈ, ਹਿਣਕਣਾਂ ਤੁਸੀਂ ਵਾਹ ਵਾਹ ਸਿਖ ਲਿਆ ਏ। ਮੈਂ ਵੀ ਤੁਹਾਡੀ ਆਵਾਜ਼ ਪਛਾਣ ਕੇ ਇਥੇ ਆਇਆ ਹਾਂ।"

ਇਹ ਸੁਣ ਕੇ ਦੋਨੋਂ ਖੋਤੇ ਸਿਰ ਸੁੱਟੀ, ਅੱਖਾਂ ਨੀਵੀਂਆਂ ਪਾਈ ਅਤੇ ਲੱਤਾਂ 'ਚੋ ਪੂਛ ਦਬਾਈ ਚੁੱਪ ਚਾਪ ਖਲੋ ਗਏ।

ਪਹਿਲਾਂ ਤਾਂ ਬੱਘੀਵਾਨ ਨੇ ਉਹਨਾਂ ਤੇ ਹੱਥ ਫੇਰਿਆ। ਪਿਆਰ ਕੀਤਾ ਅਤੇ ਪੁਚਕਾਰਿਆ। ਫਿਰ ਉਹਨਾਂ ਦੀ ਪਿੱਠ ਤੇ ਬੁਰਸ਼ ਫੇਰਨ ਲੱਗਾ। ਜਦ ਰਗੜ ਰਗੜ ਕੇ ਚਮੜੀ ਖ਼ੂਬ ਲਿਸ਼ਕ ਪਈ, ਤਦ ਦੋਹਾਂ ਦੇ ਮੂੰਹਾਂ ਵਿੱਚ ਲਗਾਮ ਪਾਕੇ ਮੰਡੀ ਦੇ ਚੁਰਾਹੇ ਤੇ ਲਿਆ ਖੜਾ ਕੀਤਾ। ਦੋਹਾਂ ਨੂੰ ਵੇਚ ਕੇ ਚੰਗੇ ਪੈਸੇ ਖਟਣਾ ਚਾਹੁੰਦਾ ਸੀ।

ਗਾਹਕਾਂ ਨੇ ਵੀ ਦੇਰ ਨਾ ਕੀਤੀ। ਦੀਵੇ-ਬੱਤੀ ਨੂੰ ਤਾਂ ਇਕ ਜ਼ਿਮੀਂਦਾਰ ਨੇ ਖ਼ਰੀਦ ਲਿਆ ਜਿਹਦਾ ਖੋਤਾ ਕੇਵਲ ਇਕ ਦਿਨ ਪਹਿਲਾਂ ਹੀ ਮੋਇਆ ਸੀ। ਪਿਨਾਕੀਓ ਸਰਕਸ ਵਾਲਿਆਂ ਨੇ ਖਰੀਦ ਲਿਆ। ਸਿਧਾ ਕੇ ਬਾਕੀ ਜਾਨਵਰਾਂ ਨਾਲ ਨੱਚਣ ਟੱਪਣ ਦੇ ਸਰਕਸੀ ਕਰਤਵ ਕਰਨ ਲਈ ।

ਇਸ ਤੋਂ ਪਤਾ ਲੱਗ ਹੀ ਗਿਆ ਹੋਣਾ ਏ ਤੁਹਾਨੂੰ ਕਿ ਕੀ ਪੇਸ਼ਾ ਸੀ ਉਸ ਬੱਘੀਵਾਨ ਦਾ। ਬਾਹਰੋਂ ਤਾਂ ਘੀ-ਸ਼ੱਕਰ ਸੀ, ਪਰ ਕੰਮ ਸੀ ਉਸ ਦਾ ਕਦੀ ਕਦਾਈਂ ਬੱਘੀ ਲੈ ਕੇ ਇਧਰ ਉਧਰ ਚੱਕਰ ਲਾਣੇ?

ਉਹਨਾਂ ਮੁੰਡਿਆਂ ਦੀ ਭਾਲ ਵਿਚ ਜਿਹੜੇ ਸਕੂਲਾਂ ਤੇ ਕਿਤਾਬਾਂ ਤੋਂ ਮੂੰਹ ਮੋੜੀ ਫਿਰਦੇ ਹੋਣ। ਇਸ ਦਾ ਕੰਮ ਸੀ ਅਜਿਹੇ ਮੁੰਡਿਆਂ ਨੂੰ ਝਾਂਸਾ ਦੇ ਕੇ ਖਿਡੌਣਿਆਂ ਦੇ ਦੇਸ਼ ਲਿਆ ਸੁੱਟਣਾ।



ਜਦ ਇਹ ਵਿਚਾਰੇ ਖੇਡ ਕੇ ਖੋਤੇ ਬਣ ਜਾਂਦੇ ਸਨ ਫਿਰ ਇਹ ਉਹਨਾਂ ਨੂੰ ਮੰਡੀ 'ਚ ਵੇਚ ਛੱਡਦਾ। ਇਸ ਤਰ੍ਹਾਂ ਥੋੜੇ ਹੀ ਵਰ੍ਹਿਆਂ 'ਚ ਐਨਾ ਰੁਪਿਆ ਜੋੜ ਲਿਆ ਕਿ ਲੱਖਾਂ ਪਤੀ ਸੇਠ ਬਣ ਗਿਆ।

ਜੋ ਦੀਵਾ-ਬੱਤੀ ਤੇ ਬੀਤੀ ਉਹ ਤਾਂ ਮੈਨੂੰ ਪਤਾ ਨਹੀਂ, ਪਰ ਪਿਨਾਕੀਓ ਵਿਚਾਰੇ ਨੂੰ ਤਾਂ ਪਹਿਲੇ ਦਿਨ ਤੋਂ ਹੀ ਮੁਸੀਬਤਾਂ ਪੈ ਗਈਆਂ।

ਜਦ ਨਵੇਂ ਮਾਲਕ ਨੇ ਪਿਨਾਕੀਓ ਨੂੰ ਤਬੇਲੇ 'ਚ ਚਾਰੇ ਦੀ ਖੁਰਲੀ ਅੱਗੇ ਲਿਆ ਖੜਾ ਕੀਤਾ, ਤਾਂ ਉਹਨੇ ਖੁਰਲੀ 'ਚ ਪਹਿਲੀ ਵਾਰ ਹੀ ਮੂੰਹ ਮਾਰ ਕੇ ਥੁੱਕ ਦਿੱਤਾ।

ਮਾਲਕ ਨੇ ਬੁੜਬੁੜਾਂਦੇ ਹੋਏ ਇਕ ਵਾਰੀ ਫੇਰ ਖੁਰਲੀ 'ਚ ਚਰ੍ਹੀ ਪਾਈ, ਪਰ ਪਿਨਾਕੀਓ ਦੇ ਨੱਕ ਥੱਲੇ ਇਹ ਵੀ ਨਾ ਆਈ।

"ਅੱਛਾ, ਤੈਨੂੰ ਚਰ੍ਹੀ ਵੀ ਖਾਂਦੀ ਏ?" ਮਾਲਕ ਨੇ ਗਰਜ ਕੇ ਕਿਹਾ। 'ਚੰਗਾ ਪੁੱਤਰਾ, ਜੇ ਚਰ੍ਹੀ ਤੋਂ ਨੱਕ ਚਾੜ੍ਹਦਾ ਏਂ ਤਾਂ ਤੇਰਾ ਨਖ਼ਰਾ ਹੁਣੇਂ ਠੀਕ ਕਰਕੇ ਦਿਖਾਲਦਾ ਹਾਂ।" ਆਪਣੀ ਗੱਲ ਨੂੰ ਸਾਬਤ ਕਰਨ ਲਈ ਪਿਨਾਕੀਓ ਦੀਆਂ ਲੱਤਾਂ ਤੇ ਛੈਂਟਾ ਦੇ ਮਾਰਿਆ।

ਪਿਨਾਕੀਓ ਨੂੰ ਸੱਟ ਲੱਗੀ। ਉਹ ਪੀੜ ਨਾਲ ਤੜਪ ਉਠਿਆ। ਲੱਗਾ ਰੋਣ ਤੇ ਹਿਣਕ ਹਿਣਕ ਕੇ ਕਹਿਣ—"ਹੀਂ, ਹੀਂ, ਹੀਂ, ਚਾਰਾ ਮੈਨੂੰ ਹਜ਼ਮ ਨਹੀਂ ਹੁੰਦਾ......।"

"ਨਹੀਂ ਹੁੰਦਾ ਤੇ ਨਾ ਸਹੀ। ਫਿਰ ਚਰ੍ਹੀ ਕਿਉਂ ਨਹੀਂ ਫੁਟਦਾ?"

"ਹੀਂ, ਹੀਂ, ਹੀਂ, ਚਰ੍ਹੀ ਵੀ ਮੇਰੇ ਢਿਡ 'ਚ ਪੀੜ ਕਰਦੀ ਏ।"

"ਅੱਛਾ ਜੀ। ਤਾਂ ਫਿਰ ਤੇਰੇ ਵਰਗੇ ਖੋਤੇ ਲਈ ਕੁੱਕੜ ਬਟੇਰੇ ਚਾਹੀਦੇ ਨੇ।" ਮਾਲਕ ਨੇ ਗੁੱਸੇ 'ਚ ਆ ਕੇ ਕਿਹਾ। ਨਾਲ ਹੀ ਇੱਕ ਹੋਰ ਛੈਂਟਾ ਦੇ ਮਾਰਿਆ

ਦੂਜਾ ਛਾਂਟਾ ਖਾ ਕੇ ਪਿਨਾਕੀਓ ਨੂੰ ਹੋਸ਼ ਆ ਗਈ। ਉਹਨੇ ਬੋਲਣਾ ਬੰਦ ਕਰ ਦਿੱਤਾ।

ਫੇਰ ਮਾਲਕ ਤਬੇਲਾ ਬੰਦ ਕਰਕੇ ਚਲਾ ਗਿਆ। ਪਿਨਾਕੀਓ ਕੱਲ ਮੁਕੱਲਾ ਰਹਿ ਗਿਆ। ਪਰ ਕਾਫ਼ੀ ਦੇਰ ਤੋਂ ਖਾਣਾ ਨਾ ਖਾਣ ਕਰਕੇ ਉਹਨੂੰ ਬਹੁਤ ਭੁੱਖ ਲੱਗ ਗਈ। ਉਹ ਤੰਦੂਰ ਵਾਂਗ ਮੂੰਹ ਟੱਡ ਕੇ ਉਬਾਸੀਆਂ ਤੇ ਉਬਾਸੀਆਂ ਲੈਣ ਲੱਗ ਪਿਆ।

ਅਖੀਰ ਖੁਰਲੀ ਵਿਚ ਹੋਰ ਕੁਝ ਨਾ ਤੱਕ ਕੇ ਚਰ੍ਹੀ ਹੀ ਚੱਬਣ ਲੱਗਾ, ਜਦ ਜੀ ਭਰ ਗਿਆ ਅੱਖਾਂ ਬੰਦ ਕਰਕੇ ਭੁੰਜੇ ਬੈਠ ਗਿਆ।

"ਇਹ ਚਰ੍ਹੀ ਬਹੁਤੀ ਭੈੜੀ ਨਹੀਂ।" ਉਹਨੇ ਆਪਣੇ ਆਪ ਨੂੰ ਕਿਹਾ। "ਪਰ ਕਿੰਨਾ ਚੰਗਾ ਹੁੰਦਾ ਜੇਕਰ ਮੈਂ ਪੜ੍ਹਾਈ ਕਰਦਾ ਰਹਿੰਦਾ। ਇਸ ਵੇਲੇ ਚਰ੍ਹੀ ਦੀ ਥਾਂ ਡੱਬਲ ਰੋਟੀ ਬਿਸਕੁਟ ਮਿਲਦੇ....ਪਰ ਅੱਛਾ ਸਬਰ....... ਸਬਰ......।"

ਅਗਲੇ ਦਿਨ ਸੁੱਤੇ ਉੱਠਦਿਆਂ ਹੀ ਖੁਰਲੀ 'ਚ ਫਿਰ ਮੂੰਹ ਮਾਰਿਆ। ਪਰ ਕੁਝ ਨਾ ਲੱਭਾ ਕਿਉਂਕਿ ਸਾਰੀ ਰਾਤ ਖਾ-ਖਾ ਕੇ ਚਰ੍ਹੀ ਮੁਕਾ ਸੁੱਟੀ ਸੀ।

ਅਖ਼ੀਰ ਟੁੱਕੇ ਹੋਏ ਚਾਰੇ ਵਲ ਮੂੰਹ ਕੀਤਾ। ਜਿਓਂ-ਜਿਓਂ ਉਹ ਚਾਰਾ ਖਾਈ ਜਾ ਰਿਹਾ ਸੀ ਅੰਦਰੋਂ ਅੰਦਰ ਸੋਚ ਰਿਹਾ ਸੀ ਕਿ ਇਸ ਦਾ ਸਵਾਦ ਨਾਂ ਤਾਂ ਕਸ਼ਮੀਰੀ ਪਲਾਓ ਵਰਗਾ ਹੈ ਤੇ ਨਾ ਹੀ ਸੇਵੀਆਂ ਵਰਗਾ।

"ਅੱਛਾ ਕੀ ਕਰਨਾ ਹੋਇਆ।" ਇਹ ਕਹਿ ਕੇ ਫੇਰ ਚਾਰਾ ਖਾਣਾ ਸ਼ੁਰੂ ਕਰ ਦਿੱਤਾ। "ਕਾਸ਼ ਕਿ ਮੇਰੀ ਦੁਰਦਸ਼ਾ ਤੋਂ ਕਿਤਾਬਾਂ ਵੱਲੋਂ ਜੀ ਚੁਰਾਣ ਵਾਲੇ ਅਤੇ ਆਖੇ ਨਾ ਲੱਗਣ ਵਾਲੇ ਬੱਚੇ ਨਸੀਹਤ ਲੈ ਸਕਣ। ਅੱਛਾ ਸਬਰ......। ਸਬਰ ਸ਼ੁਕਰ.........।"

"ਖਲੋ ਤੈਨੂੰ ਮੈਂ ਦਸਦਾ ਹਾਂ ਸਬਰ ਸ਼ੁਕਰ।" ਮਾਲਕ ਗੜ੍ਹਕਦਾ ਹੋਇਆ ਤਬੇਲੇ 'ਚ ਆਇਆ। "ਖੋਤੇ ਜੀ ਮਹਾਰਾਜ, ਤੁਹਾਡਾ ਖ਼ਿਆਲ ਹੈ ਕਿ ਮੈਂ ਤੁਹਾਨੂੰ ਖੁਆਣ ਪਿਆਣ ਲਈ ਹੀ ਖ਼ਰੀਦਿਆ ਹੈ, ਪਰ ਨਹੀਂ। ਮੈਂ ਤਾਂ ਕੰਮ ਲੈਣ ਖ਼ਰੀਦਿਆ ਹੈ ਤੈਨੂੰ। ਉੱਠ ਤਕੜਾ ਹੋ। ਚੱਲ ਮੇਰੇ ਨਾਲ ਸਰਕਸ 'ਚ। ਤੈਨੂੰ ਮੈਂ ਚੱਕਰਾਂ 'ਚੋਂ ਲੰਘਣਾ ਸਿਖਾਵਾਂਗਾ। ਨਾਲੇ ਸਿਰ ਨਾਲ ਗੇਂਦ ਰੇੜ੍ਹਨਾ, ਭੰਗੜਾ ਪਾਣਾ, ਅੰਗਰੇਜ਼ੀ ਨਾਚ ਨੱਚਣ, ਛੇਕੜਲੀਆਂ ਟੰਗਾਂ ਤੇ ਸਿਧਾ ਖੜਾ ਹੋਣਾ।

ਵਿਚਾਰੇ ਪਿਨਾਕੀਓ ਨੂੰ ਜ਼ਬਰਦਸਤੀ ਇਹ ਸਾਰੇ ਕਰਤਬ ਸਿਖਣੇ ਪਏ। ਪਰ ਇਹ ਸਭ ਕੁਝ ਸਿਖਣ ਲਈ ਤਿੰਨ ਮਹੀਨੇ ਤਾਈਂ ਚਾਬਕਾਂ ਨਾਲ ਉਹਦੀ ਧੌੜੀ ਲਹਿੰਦੀ ਰਹੀ।

ਅਖ਼ੀਰ ਇਕ ਦਿਨ ਉਹਦੇ ਮਾਲਕ ਨੇ ਲੋਕਾਂ 'ਚ ਐਲਾਨ ਕਰ ਦਿੱਤਾ ਕਿ ਅਜੀਬ ਖੇਡ ਦਿਖਾਏ ਜਾਣਗੇ। ਕੰਧਾਂ ਤੇ ਰੰਗ ਬਰੰਗੇ ਇਸ਼ਤਿਹਾਰ ਲੱਗ ਗਏ:

"ਅਜ ਸ਼ਾਮ ਨੂੰ ਆਲੀਸ਼ਾਨ ਤਮਾਸ਼ਾ......ਸਰਕਸ ਦੇ ਘੋੜਿਆਂ ਦਾ ਦਿਲ-ਖਿੱਚਵਾਂ ਨਾਚ.......ਅਤੇ ਇਨ੍ਹਾਂ ਸਭ ਨਾਲੋਂ ਵਧ ਕੇ ਤੁਹਾਡੇ ਸ਼ਹਿਰ ਵਿਚ ਪਹਿਲੀ ਵਾਰੀ ਪਿਨਾਕੀਓ ਨਾਂ ਦੇ ਮਸ਼ਹੂਰ ਘੋੜੇ ਦਾ ਨਾਚ।"

ਉਸ ਸ਼ਾਮ ਖੇਲ ਸ਼ੁਰੂ ਹੋਣ ਤੋਂ ਇਕ ਘੰਟਾ ਪਹਿਲਾਂ ਹੀ ਪੰਡਾਲ ਖਚਾ ਖੱਚ ਭਰ ਗਿਆ। ਨਾ ਕੋਈ ਕੁਰਸੀ ਖ਼ਾਲੀ ਰਹੀ ਨਾ ਕੋਈ ਬੈਂਚ। ਹਰ ਉਮਰ ਦੇ



ਬੱਚੇ ਕੀੜੀਆਂ ਦੇ ਭੌਣ ਵਾਂਗ ਸਰਕਸ 'ਚ ਆ 'ਕੱਠੇ ਹੋਏ। ਸਭ ਨੂੰ ਇਕੋ ਹੀ ਧੁੰਨ ਸਵਾਰ ਸੀ.....ਪਿਨਾਕੀਓ ਦੇ ਨਾਚ ਦੇਖਣ ਦੀ।

ਪਹਿਲੀ ਖੇਡ ਖ਼ਤਮ ਹੁੰਦੇ ਹੀ ਕਾਲਾ ਕੋਟ ਪਾਈ, ਸਰਕਸ ਦੇ ਡਾਇਰੈਕਟਰ ਸਾਹਬ ਲੋਕਾਂ ਸਾਹਮਣੇ ਪਧਾਰੇ। ਆਉਂਦੇ ਹੀ ਝੁਕ ਕੇ ਸਲਾਮ ਕੀਤੀ। ਫਿਰ ਬੜੀ ਗੰਭੀਰ ਆਵਾਜ਼ ਵਿਚ ਲੋਕਾਂ ਨੂੰ ਇੰਜ ਸੰਬੋਧਨ ਕੀਤਾ:

"ਮਿਹਰਬਾਨੋ ਤੇ ਕਦਰਦਾਨੋਂ। ਸਜਨੋ ਤੇ ਦੇਵੀਓ, ਇਹ ਤੁਹਾਡਾ ਸੇਵਕ ਤੁਹਾਡੇ ਸ਼ਹਿਰ 'ਚ ਇਕ ਪ੍ਰਸਿਧ ਖੋਤੇ ਦੇ ਖੇਡ ਪੇਸ਼ ਕਰਦਾ ਹੋਇਆ ਖ਼ੁਸ਼ੀ ਤੇ ਮਾਣ ਮਹਿਸੂਸ ਕਰਦਾ ਹੈ। ਖ਼ਾਸ ਕਰਕੇ ਇਸ ਲਈ ਕਿ ਤੁਹਾਡੇ ਵਰਗੀ ਸਮਝਦਾਰ ਅਤੇ ਸੂਝਵਾਨ ਜਨਤਾ ਦੇ ਮੋਹਰੇ ਮੈਨੂੰ ਆਪਣਾ ਹੁਨਰ ਵਿਖਾਣ ਦਾ ਅਵਸਰ ਮਿਲਿਆ ਹੈ। ਇਹ ਪ੍ਰਸਿੱਧ ਖੋਤਾ ਜੋ ਤੁਹਾਡੇ ਸਾਹਮਣੇ ਆਏਗਾ ਯੂਰਪ ਦੇ ਅਨੇਕ ਦੇਸ਼ਾਂ ਦੇ ਰਾਜੇ ਮਹਾਰਾਜਿਆਂ ਦੇ ਦਰਬਾਰਾਂ ਵਿੱਚ ਆਪਣੇ ਨਾਚ ਵਿਖਾ ਕੇ ਮਾਣ ਪ੍ਰਾਪਤ ਕਰ ਚੁੱਕਾ ਹੈ। ਤੁਹਾਡੇ ਆਉਣ ਦਾ ਧੰਨਵਾਦ। ਆਸ ਹੈ ਕਿ ਤੁਸੀਂ ਸਾਡਾ ਹੌਸਲਾ ਵਧਾਓਗੇ ਅਤੇ ਭੁੱਲਾਂ ਨੂੰ ਨਾ ਗਉਲੋਗੇ।"

ਇਹ ਵਿਖਿਆਨ ਸੁਣ ਕੇ ਲੋਕਾਂ ਨੇ ਤਾੜੀਆਂ ਵਜਾਈਆਂ, ਪਰ ਤਾੜੀਆਂ ਦਾ ਜ਼ੋਰ ਹੋਰ ਵੀ ਵਧ ਗਿਆ ਜਦ ਪਿਨਾਕੀਓ ਖੋਤਾ ਚੱਕਰ ਦੇ ਵਿਚਕਾਰ ਆ ਖਲੋਇਆ। ਉਹ ਬੜਾ ਸਜਿਆ ਹੋਇਆ ਸੀ। ਨਵੇਂ ਨਕੋਰ ਚਮੜੇ ਦੀਆਂ ਲਿਸ਼ਕਦੀਆਂ ਵਾਗਾਂ, ਪਿੱਤਲ ਦੇ ਬਕਲਸ, ਕੰਨਾਂ ਤੇ ਚਿੱਟੀਆਂ ਪੱਟੀਆਂ, ਨਾਲ ਰੇਸ਼ਮ ਦੀਆਂ ਝਾਲਰਾਂ, ਸੋਨੇ ਚਾਂਦੀ ਦੇ ਗਹਿਣਿਆਂ ਨਾਲ ਜੜਿਆ ਹੋਇਆ ਸਾਜ਼, ਪੂਛ ਉਤੇ ਰੰਗ ਬਰੰਗੀਆਂ ਪੱਟੀਆਂ, ਗੱਲ ਕੀ, ਬਰਾਤੀ ਘੋੜੀ ਵਾਂਗ ਸਜਿਆ ਸਜਾਇਆ।

ਪਿਨਾਕੀਓ ਨੂੰ ਪੇਸ਼ ਕਰਦੇ ਹੋਇਆਂ ਡਾਇਰੈਕਟਰ ਸਾਹਿਬ ਨੇ ਜਨਤਾ ਨੂੰ ਫਿਰ ਸੰਬੋਧਨ ਕੀਤਾ, "ਸਤਿਕਾਰਯੋਗ ਸਰੋਤਾਗਨੋਂ, ਮੈਂ ਫਿਰ ਦੱਸਣ ਵਿਚ ਤੁਹਾਡਾ ਬਹੁਤ ਸਮਾਂ ਨਹੀਂ ਲਵਾਂਗਾ ਕਿ ਇਸ ਮੂੰਹ-ਜ਼ੋਰ ਖੋਤੇ ਨੂੰ ਸਧਾਣ ਲਈ ਮੈਨੂੰ ਕੀ ਕੀ ਮੁਸ਼ਕਲਾਂ ਸਾਹਮਣੇ ਆਈਆਂ ਤੇ ਉਹਨਾਂ ਤੇ ਮੈਂ ਕਿਵੇਂ ਜਿੱਤ ਪਾਈ।

ਜ਼ਰਾ ਇਸ ਦੀਆਂ ਅੱਖਾਂ ਵਲ ਤਾਂ ਤੱਕੋ। ਹਾਲੇ ਵੀ ਕਿੰਨੀਆਂ ਜ਼ਾਲਮ ਜਾਪਦੀਆਂ ਹਨ। ਜਦ ਮੈਂ ਇਸ ਨੂੰ ਪਹਾੜਾਂ ਤੋਂ ਫੜ ਕੇ ਲਿਆਇਆ ਸੀ ਤਦ ਇਹ ਨਿਰਾ ਪੁਰਾ ਜੰਗਲੀ ਸੀ। ਮੈਂ ਇਹਨੂੰ ਬਾਕੀ ਜਾਨਵਰਾਂ ਵਾਂਗ ਪਾਲਤੂ ਬਣਾਨ ਲਈ ਹਰ ਤਰ੍ਹਾਂ ਦੇ ਯਤਨ ਕੀਤੇ, ਪਰ ਵਿਅਰਥ। ਅਖ਼ੀਰ 'ਚ ਚਾਬਕ

ਹੀ ਕੰਮ ਆਈ। ਚਾਬਕ ਨਾਲ ਇਹ ਹੋਰ ਕੌੜਾ ਬਣਦਾ ਗਿਆ, ਪਰ ਮੈਂ ਵੀ ਇਹਦੀ ਨਾੜ ਪਛਾਣ ਲਈ। ਇਹਦੀ ਖੋਪਰੀ 'ਚ ਵੀ ਮੈਨੂੰ ਉਸੇ ਕਿਸਮ ਦੀ ਹੱਡੀ ਲਭੀ ਜਿਹੜੀ ਕਿ ਜੰਗੀ ਨਾਚ ਕਰਨ ਵਾਲੇ ਘੋੜਿਆਂ ਦੇ ਸਿਰ ਵਿਚ ਸਾਡੇ ਕਲੰਦਰ ਨੇ ਦੱਸੀ ਸੀ। ਇਸ ਕਾਰਨ ਇਹਨੂੰ ਚੱਕਰ 'ਚੋਂ ਲੰਘਣ ਅਤੇ ਕਲਾ-ਬਾਜ਼ੀਆਂ ਖਾਣ ਦੇ ਨਾਲ ਨਾਲ ਮੈਂ ਨਾਚ ਕਰਨਾ ਵੀ ਸਿਖਾਇਆ। ਤੁਸੀਂ ਉਸ ਦੇ ਕਰਤਬ ਵੇਖ ਕੇ ਮੇਰੀ ਮਿਹਨਤ ਦਾ ਆਪ ਹੀ ਅਨੁਮਾਨ ਲਾ ਲੈਣਾ। ਵਿਦਾ ਲੈਣ ਤੋਂ ਪਹਿਲਾਂ, ਹੇ ਮੇਰੇ ਮਿਹਰਬਾਨੋ, ਮੈਂ ਤੁਹਾਨੂੰ ਕਲ੍ਹ ਸ਼ਾਮ ਦੇ ਤਮਾਸ਼ੇ ਦਾ ਸੱਦਾ ਦੇਂਦਾ ਹਾਂ, ਪਰ ਜੇ ਬੱਦਲ ਹੋਣ ਕਰਕੇ ਕੱਲ੍ਹ ਮੀਂਹ ਪੈ ਗਿਆ ਤੇ ਫੇਰ ਪਰਸੋਂ ਤੇ ਸਿਟ ਦਿੱਤਾ ਜਾਏਗਾ......ਦਿਨ ਦੇ ਸਾਢੇ ਗਿਆਰਾਂ ਵਜੇ।"

ਇਹ ਕਹਿ ਕੇ ਡਾਇਰੈਕਟਰ ਸਾਹਬ ਨੇ ਫਿਰ ਝੁਕ ਕੇ ਸਲਾਮ ਕੀਤਾ, ਅਤੇ ਪਿਨਾਕੀਓ ਵੱਲ ਪਰਤ ਕੇ ਕਿਹਾ:

"ਬੱਚਾ ਪਿਨਾਕੀਓ, ਆਪਣੇ ਕਰਤਵ ਵਿਖਾਣ ਤੋਂ ਪਹਿਲਾਂ ਇਨ੍ਹਾਂ ਬਜ਼ੁਰਗਾਂ, ਬੱਚਿਆਂ ਅਤੇ ਦੇਵੀਆਂ ਨੂੰ ਸਲਾਮ ਕਰ।"

ਪਿਨਾਕੀਓ ਨੇ ਕਹਿਣਾ ਮੰਨਦੇ ਹੋਏ ਆਪਣੇ ਦੋਵੇਂ ਗੋਡੇ ਭੋਂ ਤੇ ਟੇਕ ਦਿੱਤੇ ਅਤੇ ਉੱਨਾ ਚਿਰ ਟੇਕੀ ਰਖੇ ਜਦ ਤਾਈਂ ਡਾਇਰੈਕਟਰ ਨੇ ਇਹ ਨਹੀਂ ਕਿਹਾ "ਚਲੋ ਅਗਾਂਹ।"

ਇਹ ਕਹਿਣ ਦੀ ਦੇਰ ਸੀ ਕਿ ਪਿਨਾਕੀਓ ਚਹੁੰਆਂ ਲੱਤਾਂ ਭਾਰ ਖੜੋ ਕੇ ਚੱਕਰ ਲਾਉਣ ਲੱਗ ਪਿਆ।

ਥੋੜੇ ਚਿਰ ਮਗਰੋਂ ਡਾਇਰੈਕਟਰ ਨੇ ਹੁਕਮ ਦਿੱਤਾ "ਦੁੜਕੀ।"

ਪਿਨਾਕੀਓ ਦੁੜਕੀ ਪੈ ਗਿਆ।

ਫਿਰ ਡਾਇਰੈਕਟਰ ਨੇ ਹੁਕਮ ਦਿੱਤਾ "ਸਰਪਟ।"

ਪਿਨਾਕੀਓ ਸਰਪਟ ਹੋ ਗਿਆ।

"ਹਵਾ ਹੋ ਜਾ।"

ਪਿਨਾਕੀਓ ਗੋਲੀ ਵਾਂਗ ਨੱਸਿਆ। ਪਰ ਜ਼ਰਾ ਕੋਝੀ ਤਰ੍ਹਾਂ। ਡਾਇਰੈਕਟਰ ਨੇ ਹੱਥ ਉਤਾਂਹ ਚੁਕ ਕੇ ਪਸਤੌਲ ਨਾਲ ਹਵਾ 'ਚ ਫ਼ਾਇਰ ਕਰ ਦਿੱਤਾ।

ਪਸਤੌਲ ਦੀ ਆਵਾਜ਼ ਨਾਲ ਹੀ ਖੋਤਾ ਜ਼ਮੀਨ ਤੇ ਇੰਜ ਢਹਿ ਪਿਆ ਜਿਵੇਂ ਸੱਚੀ ਮੁੱਚੀ ਫਟੜ ਹੋ ਕੇ ਅੱਧਮੋਇਆ ਹੋ ਗਿਆ ਹੋਵੇ।

ਜਦੋਂ ਕੁਝ ਹੀ ਮਿੰਟਾਂ ਮਗਰੋਂ ਉਠਿਆ, ਲੋਕਾਂ ਨੇ ਤਾੜੀਆਂ ਮਾਰਨੀਆਂ ਸ਼ੁਰੂ ਕਰ ਦਿੱਤੀਆਂ। ਸੀਟੀਆਂ ਵਜਣ ਲੱਗ ਪਈਆਂ। ਪਿਨਾਕੀਓ ਨੇ ਭੋਂ ਤੇ



ਲੇਟੇ ਲੇਟੇ ਹੀ ਸਿਰ ਚੁੱਕ ਕੇ ਉਤਾਂਹ ਨੂੰ ਤੱਕਿਆ। ਕੀ ਵੇਖਦਾ ਹੈ ਕਿ ਫ਼ਸਟ ਕਲਾਸ ਦੀ ਕੁਰਸੀ ਤੇ ਸੁਹਣੀ ਜਿਹੀ ਇਕ ਜ਼ਨਾਨੀ ਬੈਠੀ ਹੋਈ ਸੀ। ਗਲ ਵਿੱਚ ਉਹਦੇ ਸੋਨੇ ਦਾ ਹਾਰ ਸੀ। ਹਾਰ ਨਾਲ ਇਕ ਟਿੱਕਾ ਲਟਕਿਆ ਹੋਇਆ ਸੀ। ਟਿੱਕੇ ਦੇ ਉਤੇ ਇਕ ਕਠਪੁਤਲੇ ਦੀ ਤਸਵੀਰ ਉਕਰੀ ਹੋਈ ਸੀ।

"ਹੈਂ ਇਹ ਤਾਂ ਮੇਰੀ ਹੀ ਤਸਵੀਰ ਹੈ......ਉਹ ਜ਼ਨਾਨੀ ਤਾਂ ਫ਼ਾਤਾ ਪਰੀ ਲੱਗਦੀ ਏ।" ਪਿਨਾਕੀਓ ਨੇ ਝਟ ਉਹਨੂੰ ਪਛਾਣਦੇ ਹੋਏ ਕਿਹਾ: "ਮੇਰੀ ਫ਼ਾਤਾ, ਮੇਰੀ ਫ਼ਾਤਾ।"

ਪਰ ਇਹ ਸ਼ਬਦ ਨਿਕਲਣ ਦੀ ਥਾਂ ਉਹਦੇ ਗਲ 'ਚੋਂ ਇੰਨੇ ਜ਼ੋਰ ਦੀ ਹਿਣਕਣ ਦੀ ਆਵਾਜ਼ ਆਈ ਕਿ ਸਾਰੇ ਦੇਖਣ ਵਾਲੇ ਖਿੜ ਖਿੜਾ ਕੇ ਹੱਸ ਪਏ।

ਡਾਇਰੈਕਟਰ ਸਾਹਬ ਨੂੰ ਪਿਨਾਕੀਓ ਦਾ ਲੋਕਾਂ ਸਾਹਮਣੇ ਹਿਣਕਣਾ ਬੁਰਾ ਲੱਗਾ। ਉਹਨੇ ਇਕ ਹੋਰ ਚਾਬਕ ਕਢ ਮਾਰੀ। ਇਸ ਵਾਰੀ ਚਾਬਕ ਪਿਨਾਕੀਓ ਦੇ ਨੱਕ ਤੇ ਜਾ ਲੱਗੀ।

ਵਿਚਾਰਾ ਖੋਤਾ ਗਿੱਠ ਭਰ ਦੀ ਜੀਭ ਕੱਢ ਕੇ ਪੰਜ ਮਿੰਟ ਲਈ ਨੱਕ ਨੂੰ ਚਟਦਾ ਰਿਹਾ। ਪਰ ਜਦ ਦੂਜੀ ਵਾਰੀ ਪਿਨਾਕੀਓ ਨੇ ਸਿਰ ਚੁੱਕ ਕੇ ਵੇਖਿਆ ਤਾਂ ਫ਼ਾਤਾ ਆਪਣੀ ਕੁਰਸੀ ਤੋਂ ਗ਼ਾਇਬ ਸੀ। ਇਹ ਵੇਖ ਕੇ ਉਹਨੂੰ ਬਹੁਤ ਦੁਖ ਹੋਇਆ। ਉਹਦੀਆਂ ਅੱਖਾਂ 'ਚ ਹੰਝੂ ਆ ਗਏ। ਫੁੱਟ ਫੁੱਟ ਕੇ ਰੋਣ ਲੱਗਾ, ਪਰ ਉਹਦੀ ਕੁਝ ਪੇਸ਼ ਨਾ ਚਲੀ। ਸਗੋਂ ਡਾਇਰੈਕਟਰ ਨੇ ਚਾਬਕ ਨੂੰ ਝਟਕਾ ਦੇਂਦਿਆਂ ਹੋਇਆ ਕਿਹਾ:

"ਪਿਨਾਕੀਓ ਤਕੜਾ ਹੋ। ਹੁਣ ਇਨ੍ਹਾਂ ਦਰਸ਼ਕਾਂ ਨੂੰ ਦਿਖਾਲ ਕਿ ਤੂੰ ਕਿੰਨੀ ਹੁਸ਼ਿਆਰੀ ਅਤੇ ਸਫ਼ਾਈ ਨਾਲ ਲਕੜੀ ਦੇ ਚੱਕਰ 'ਚੋਂ ਛਾਲ ਮਾਰ ਸਕਦਾ ਹੈਂ।

ਪਿਨਾਕੀਓਂ ਨੇ ਦੋ ਤਿੰਨ ਵਾਰੀ ਯਤਨ ਕੀਤਾ, ਪਰ ਹਰ ਵਾਰੀ ਚੱਕਰ ਦੇ ਸਾਹਮਣੇ ਆ ਕੇ ਰੁਕ ਜਾਂਦਾ। ਫਿਰ ਅਖ਼ੀਰ 'ਚ ਹਿੰਮਤ ਕਰਕੇ ਚੱਕਰ ਵਿਚ ਛਾਲ ਦੇ ਹੀ ਮਾਰੀ। ਪਰ ਪਿਛਲੀਆਂ ਟੰਗਾਂ ਚੱਕਰ ਵਿਚ ਅੜ ਗਈਆਂ। ਧੜਾਮ ਕਰਕੇ ਮੂੰਹ ਭਾਰ ਡਿਗ ਪਿਆ।

ਉਹ ਲੰਗੜਾ ਹੋ ਗਿਆ ਸੀ। ਬੜੀ ਮੁਸ਼ਕਲ ਨਾਲ ਤਬੇਲੇ ਵਲ ਗਿਆ।

ਮੁੰਡਿਆਂ ਨੇ ਰੌਲਾ ਪਾ ਦਿੱਤਾ : "ਪਿਨਾਕੀਓ ਨੂੰ ਬਾਹਰ ਕਢੋ। ਪਿਨਾਕੀਓ ਨੂੰ ਬਾਹਰ ਕਢੋ। ਅਸੀਂ ਪਿਨਾਕੀਓ ਨੂੰ ਵੇਖਣਾ ਚਾਹੁੰਦੇ ਹਾਂ।"

ਪਰ ਉਹ ਖੋਤਾ ਉਸ ਸ਼ਾਮ ਨਾ ਬਾਹਰ ਆ ਸਕਦਾ ਸੀ, ਨਾ ਆਇਆ।

ਅਗਲੇ ਦਿਨ ਡੰਗਰਾਂ ਦੇ ਡਾਕਟਰ ਨੇ ਰਾਏ ਦੇ ਦਿੱਤੀ ਕਿ ਪਿਨਾਕੀਓ ਸਾਰੀ ਉਮਰ ਲਈ ਲੰਗੜਾ ਹੋ ਗਿਆ ਹੈ।

ਇਹ ਸੁਣ ਕੇ ਡਾਇਰੈਕਟਰ ਨੇ ਤਬੇਲੇ ਦੇ ਰਾਖੇ ਨੂੰ ਬੁਲਾ ਕੇ ਕਿਹਾ— "ਇਸ ਲੰਝੇ ਖੋਤੇ ਨੂੰ ਰੱਖਣ ਦਾ ਕੀ ਲਾਭ। ਇਸ ਨੇ ਦਾਣਾਂ ਖਾਣ ਦੀ ਥਾਂ ਹੋਰ ਕਰਨਾ ਵੀ ਕੀ ਹੈ। ਜਾਹ, ਚੁਰਾਹੇ 'ਚ ਲੈਜਾ ਕੇ ਇਹਨੂੰ ਵੇਚ ਦੇ।"

"ਚੁਰਾਹੇ 'ਚ ਲੈਜਾਣ ਦੀ ਦੇਰ ਕਿ ਇਕ ਗਾਹਕ ਆ ਖਲੋਤਾ। ਆਉਂਦੇ ਹੀ ਉਹਨੇ ਪੁੱਛਿਆ, "ਕੀ ਲੈਣਾ ਏ ਇਸ ਲੰਙੇ ਦਾ?"

"ਅਠਿਆਨੀ।"

"ਲੈ ਫੜ ਅਠਿਆਨੀ, ਪਰ ਇਹ ਨਾ ਸਮਝੀਂ ਕਿ ਕਿਸੇ ਕੰਮ ਕਾਜ ਜੋਗੇ ਖ਼ਰੀਦ ਰਿਹਾ ਹਾਂ ਇਹਨੂੰ ਮੈਂ। ਮੈਨੂੰ ਤਾਂ ਇਹਦੀ ਖੱਲ ਲੋੜੀਂਦੀ ਏ। ਇਹਦੀ ਧੌੜੀ ਚੰਗੀ ਮੋਟੀ ਜਾਪਦੀ ਏ ਤੇ ਮੈਂ ਵੀ ਇਸ ਧੌੜੀ ਦਾ ਇਕ ਢੋਲ ਬਣਾ ਕੇ ਪਿੰਡ ਦੇ ਵਾਜੇ ਵਾਲਿਆਂ ਨੂੰ ਦੇਣਾ ਏ ।

ਜਦ ਪਿਨਾਕੀਓ ਨੇ ਇਹ ਗੱਲ ਸੁਣੀ ਕਿ ਉਹਦਾ ਢੋਲ ਬਣਨ ਲੱਗਾ ਏ ਤਾਂ ਤੁਸੀਂ ਆਪ ਸਮਝ ਲਓ ਕਿ ਉਸ ਗ਼ਰੀਬ ਨੂੰ ਕਿੰਨੀ ਕੁ ਖ਼ੁਸ਼ੀ ਹੋਈ ਹੋਣੀ ਏ।

ਮੁਕਦੀ ਗੱਲ ਇਹ ਕਿ ਅਠਿਆਨੀ ਦੇ ਕੇ ਉਹ ਗਾਹਕ ਖੋਤੇ ਨੂੰ ਸਮੁੰਦਰ ਦੇ ਕੰਢੇ ਇਕ ਚੱਟਾਨ ਤੇ ਲੈ ਗਿਆ। ਗਲ 'ਚ ਪਿਨਾਕੀਓ ਦੇ ਪੱਥਰ ਲਟਕਾ ਦਿੱਤਾ ਅਤੇ ਇਕ ਲੱਤ ਨੂੰ ਰਸੀ ਬੰਨ੍ਹ ਕੇ ਸਮੁੰਦਰ 'ਚ ਧਕਾ ਦੇ ਮਾਰਿਆ। ਰੱਸੀ ਦਾ ਇਕ ਸਿਰਾ ਉਹਨੇ ਆਪਣੇ ਹੱਥ 'ਚ ਫੜ ਛਡਿਆ।

ਪੱਥਰ ਦੇ ਭਾਰ ਨਾਲ ਪਿਨਾਕੀਓ ਡੁੱਬਣ ਲੱਗਾ ਅਤੇ ਗਾਹਕ ਚੱਟਾਨ ਤੇ ਬੈਠਾ ਉਸ ਘੜੀ ਦੀ ਉਡੀਕ ਕਰਨ ਲੱਗਾ ਜਦ ਪਿਨਾਕੀਓ ਬਿਲਕੁਲ ਡੁੱਬ ਕੇ ਮਰ ਜਾਵੇ ਤਾਂ ਜੋ ਉਹਦੀ ਧੌੜੀ ਲਾਹੀ ਜਾ ਸਕੇ ।





## 34

ਜਦ ਖੋਤੇ ਨੂੰ ਪਾਣੀ 'ਚ ਡੁੱਬੇ ਵੀਹ ਪੰਝੀ ਮਿੰਟ ਹੋ ਗਏ ਤਾਂ ਗਾਹਕ ਨੇ ਸੋਚਿਆ ਹੁਣ ਤਾਈਂ ਤਾਂ ਵਿਚਾਰਾ ਖੋਤਾ ਬਿਲਕੁਲ ਡੁੱਬ ਚੁੱਕਾ ਹੋਣਾ ਏ। ਚਲੋ ਹੁਣ ਬਾਹਰ ਕੱਢੀਏ ਅਤੇ ਉਹਦੀ ਖੱਲ ਦਾ ਇਕ ਸੁਹਣਾ ਜਿਹਾ ਢੋਲ ਬਣਵਾਈਏ।"

ਇਹ ਕਹਿ ਕੇ ਰੱਸੀ ਨੂੰ ਬਾਹਰ ਖਿੱਚਣ ਲੱਗ ਪਿਆ। ਖਿੱਚਦਾ ਗਿਆ, ਖਿੱਚਦਾ ਗਿਆ ਅਤੇ ਅਖ਼ੀਰ 'ਚ ਪਾਣੀ ਤੋਂ ਬਾਹਰ ਨਿਕਲਿਆ ਮਰੇ ਹੋਏ ਖੋਤੇ ਦੀ ਥਾਂ ਇਕ ਜੀਉਂਦਾ ਜਾਗਦਾ ਕਠਪੁਤਲਾ। ਉਹ ਮੱਛੀ ਵਾਂਗ ਫੜਕ ਫੜਕ ਪੈਂਦਾ ਸੀ।

ਕਠਪੁਤਲੇ ਨੂੰ ਤੱਕ ਕੇ ਵਿਚਾਰੇ ਨੂੰ ਇੰਜ ਜਾਪਿਆ ਜਿਵੇਂ ਸੁਫਨਾ ਪਿਆ ਵੇਖ ਰਿਹਾ ਹੋਵੇ। ਉਹਦਾ ਮੂੰਹ ਖੁਲ੍ਹੇ ਦਾ ਖੁੱਲ੍ਹਾ ਰਹਿ ਗਿਆ। ਡੇਲੇ ਬਾਹਰ ਆ ਗਏ ਤੇ ਉਹ ਡੈਂਬਰ ਜਿਹਾ ਗਿਆ।

ਜਦ ਜ਼ਰਾ ਸੰਭਲਿਆ ਤਾਂ ਰੋ ਰੋ ਕੇ ਅਤੇ ਥਥਲਾ ਥਥਲਾ ਕੇ ਕਹਿਣ ਲੱਗਾ, "ਖੋ....ਖੋ....ਖੋਤਾ ਮੇਰਾ ਕਿੱਥੇ ਗ-ਗਿਆ? ਪਾਣੀ 'ਚ ਸ-ਸਿੱਟਿਆ ਸੀ।"

"ਉਹ ਖੋਤਾ ਮੈਂ ਹੀ ਹਾਂ।" ਕਠਪੁਤਲੇ ਨੇ ਮੁਸਕਰਾਂਦੇ ਹੋਏ ਕਿਹਾ ।

"ਤੂੰ?'

"ਹਾਂ, ਮੈਂ।"

"ਓਏ ਬਦਮਾਸ਼ਾ! ਸਾਡੇ ਨਾਲ ਮਖੌਲ ਕਰਦਾ ਹੈਂ?"

'ਲੈ ਹੋਰ ਬੋਲੋ। ਭਲਾ ਮਖ਼ੌਲ ਤੁਹਾਡੇ ਨਾਲ ਹੀ ਕਰਨਾ ਏ? ਨਹੀਂ ਜੀ ਨਹੀਂ। ਖ਼ਿਮਾ ਕਰਨੀ, ਮੈਂ ਠੀਕ ਆਖਦਾ ਜੇ।"

"ਪਰ ਇਹ ਹੋ ਕਿਵੇਂ ਸਕਦਾ ਹੈ? ਹਾਲੇ ਕੁਝ ਚਿਰ ਪਹਿਲਾਂ ਤਾਂ ਤੂੰ ਖੋਤਾ ਸੀ। ਪਾਣੀ ਵਿਚ ਜਾਂਦੇ ਹੀ ਕਠਪੁਤਲਾ ਕਿਵੇਂ ਬਣ ਗਿਆ?

"ਇਹ ਸਭ ਸਮੁੰਦਰ ਦੇ ਪਾਣੀ ਦੀ ਕਰਤੂਤ ਹੈ। ਇਸ ਤਰ੍ਹਾਂ ਦੇ ਠਠੇ



ਸਮੁੰਦਰ ਹੀ ਕਰ ਸਕਦਾ ਹੈ।"

"ਖ਼ਬਰਦਾਰ ਕਠਪੁਤਲੇ ਦੇ ਬੱਚਿਆ, ਖ਼ਬਰਦਾਰ। ਕੁਛੜ ਬੈਠ ਕੇ ਦਾਹੜੀ ਨਾ ਪੁੱਟ। ਜੇ ਮੈਨੂੰ ਗੁੱਸਾ ਆ ਗਿਆ ਤਾਂ ਤੇਰੀ ਖ਼ੈਰ ਨਹੀਂ।"

"ਚੰਗਾ ਮਾਲਕ ਜੀ। ਜੇ ਤੁਸਾਂ ਸੱਚੀ ਮੁੱਚੀ ਮੇਰੀ ਅਸਲੀ ਕਹਾਣੀ ਸੁਣਨੀ ਏ ਤਾਂ ਇਹ ਮੇਰੇ ਪੈਰੋਂ ਰਸੀ ਖੋਲ੍ਹ ਦਿਓ। ਫੇਰ ਸਭ ਗੱਲਾਂ ਸੁਣਾ ਦੇਵਾਂਗਾ।"

ਉਹ ਭੋਲਾ ਪਿਨਾਕੀਓ ਦੀ ਗੱਲ 'ਚ ਆ ਗਿਆ। ਉਸ ਨੂੰ ਕਠਪੁਤਲੇ ਦੀ ਹੱਡਬੀਤੀ ਸੁਣਨ ਦੀ ਬਹੁਤ ਤਾਂਘ ਸੀ। ਲੱਤੋਂ ਰੱਸੀ ਖੋਲ੍ਹ ਦਿੱਤੀ। ਸਵਤੰਤਰ ਪੰਛੀ ਵਾਂਗ ਮਹਿਸੂਸ ਕਰਦਿਆਂ ਹੋਇਆਂ ਪਿਨਾਕੀਓ ਨੇ ਆਪਬੀਤੀ ਇੰਜ ਸ਼ੁਰੂ ਕੀਤੀ:-

"ਅੱਜ ਵਾਂਗ ਮੈਂ ਪਹਿਲਾਂ ਵੀ ਕਠਪੁਤਲਾ ਹੁੰਦਾ ਸੀ। ਮੈਨੂੰ ਵੀ ਬਾਕੀ ਮੁੰਡਿਆਂ ਵਾਂਗ ਮੁੰਡਾ ਬਣਨ ਦਾ ਅਵਸਰ ਮਿਲਿਆ। ਪਰ ਮੈਂ ਉਹਦਾ ਲਾਭ ਨਾ ਉਠਾਇਆ। ਸਕੂਲ ਅਤੇ ਕਿਤਾਬਾਂ ਤੋਂ ਬਚਣ ਲਈ ਮੈਂ ਘਰੋਂ ਨਸ ਤੁਰਿਆ। ਭੈੜੀ ਸੰਗਤ 'ਚ ਪੈ ਗਿਆ......ਫਿਰ ਇਕ ਦਿਨ ਜਦ ਸੁੱਤਾ ਉਠਿਆ ਤਾਂ ਆਪਣੇ ਆਪ ਨੂੰ ਲੰਮੇ ਲੰਮੇ ਕੰਨਾਂ ਵਾਲਾ ਖੋਤਾ ਬਣਿਆ ਪਾਇਆ। ਇਕ ਲੰਮੀ ਸਾਰੀ ਪੂਛ ਵੀ ਨਿਕਲ ਆਈ ਸੀ। ਕਿੰਨੀ ਸ਼ਰਮ ਆ ਰਹੀ ਸੀ ਮੈਨੂੰ ਉਸ ਸਮੇਂ.....ਫਿਰ ਮੈਨੂੰ ਖੋਤਿਆਂ ਦੀ ਮੰਡੀ 'ਚ ਵੇਚ ਦਿੱਤਾ ਗਿਆ ਅਤੇ ਇਕ ਸਰਕਸ ਦੇ ਡਾਇਰੈਕਟਰ ਨੇ ਖ਼ਰੀਦ ਲਿਆ। ਉਸ ਨੂੰ ਇਹ ਧੁੰਨ ਸਵਾਰ ਹੋਈ ਕਿ ਮੈਨੂੰ ਸਭ ਤੋਂ ਵਧੀਆ ਨੱਚਣ ਵਾਲਾ ਅਤੇ ਸਰਕਸ ਦਾ ਖਿਡਾਰੀ ਬਣਾ ਕੇ ਛਡੇਗਾ। ਪਰ ਇਕ ਸ਼ਾਮ ਜਦ ਤਮਾਸ਼ਾ ਚਾਲੂ ਸੀ, ਮੈਂ ਅਚਾਨਕ ਡਿੱਗ ਪਿਆ ਅਤੇ ਦੋਹਾਂ ਲੱਤਾਂ ਤੋਂ ਲੰਗੜਾ ਹੋ ਗਿਆ। ਡਾਇਰੈਕਟਰ ਨੇ ਸੋਚਿਆ ਕਿ ਲੰਙਾ ਖੋਤਾ ਕਿਸ ਕੰਮ ਦਾ। ਮੈਨੂੰ ਫਿਰ ਵਿਕਣ ਭੇਜ ਦਿੱਤਾ। ਇਸ ਤਰ੍ਹਾਂ ਤੂੰ ਮੈਨੂੰ ਖਰੀਦ ਲਿਆ।"

"ਠੀਕ ਏ। ਪਰ ਮੈਂ ਤਾਂ ਅਠਿਆਈ ਖ਼ਰਚੀ ਹੋਈ ਹੈ ਤੇਰੇ ਤੇ। ਮੇਰੀ ਅਠਿਆਨੀ ਕੌਣ ਭਰੇਗਾ?"

"ਤੇ ਤੁਸਾਂ ਮੈਨੂੰ ਖ਼ਰੀਦਿਆ ਤਾਂ ਇਸ ਕਰਕੇ ਸੀ ਕਿ ਮੇਰੀ ਖੱਲ ਦਾ ਢੋਲ ਬਣੇਗਾ, ਢੋਲ। ਠੀਕ ਏ ਨਾ?"

"ਹਾਂ ਠੀਕ ਤਾਂ ਏ, ਮੇਰੇ ਮੰਦਿਆਂ ਭਾਗਾਂ ਨੂੰ। ਪਰ ਹੁਣ ਮੈਂ ਖੱਲ ਕਿਥੋਂ ਲਵਾਂਗਾ?"

"ਘਬਰਾਹਟ ਦੀ ਲੋੜ ਨਹੀਂ। ਦੁਨੀਆਂ 'ਚ ਖੋਤਿਆਂ ਦਾ ਕਾਲ ਥੋੜ੍ਹਾ

ਪੈ ਗਿਆ ਏ।"

"ਅੱਛਾ, ਗੁਸਤਾਖ ਕਠਪੁਪਲੇ, ਖ਼ਤਮ ਹੋਈ ਨਾ ਤੇਰੀ ਰਾਮ ਕਹਾਣੀ ।

"ਨਹੀਂ," ਕਠਪੁਤਲੇ ਨੇ ਆਖਿਆ। "ਬਸ ਦੋ ਗੱਲਾਂ ਹੋਰ ਤੇ ਫੇਰ ਖ਼ਤਮ ਸਮਝੋ। ਖ਼ਰੀਦਣ ਤੋਂ ਮਗਰੋਂ ਤੁਸੀਂ ਮੈਨੂੰ ਲਿਆਏ ਤਾਂ ਸੀ ਮਾਰਨ ਲਈ, ਪਰ ਫਿਰ ਪਤਾ ਨਹੀਂ ਕੀ ਤਰਸ ਆਇਆ। ਤੁਸੀਂ ਸੋਚਿਆ ਹੋਣਾ ਏ ਇਹਦੇ ਗਲ 'ਚ ਵਟਾ ਬੰਨ੍ਹ ਕੇ ਸਮੁੰਦਰ ਵਿਚ ਹੀ ਕਿਉਂ ਨਾ ਸੁੱਟ ਦਿੱਤਾ ਜਾਏ। ਮੇਰੇ ਤੇ ਤਰਸ ਖਾਣ ਦਾ ਬਹੁਤ ਬਹੁਤ ਧੰਨਵਾਦ। ਮੈਂ ਤੁਹਾਡੀ ਇਹ ਮਿਹਰਬਾਨੀ ਕਦੀ ਨਾ ਭੁਲਾਂਗਾ। ਪਰ ਮਿਹਰਬਾਨ ਮਾਲਕ, ਤੁਹਾਨੂੰ ਕੀ ਪਤਾ ਸੀ ਕਿ ਫ਼ਾਤਾ ਨੇ ਕੀ ਖੇਡ ਰਚਣੀ ਏਂ।"

"ਇਹ ਫ਼ਾਤਾ ਕੌਣ ਹੋਈ?"

"ਮੇਰੀ ਮਾਂ। ਇਸ ਦੇ ਅੰਦਰ ਵੀ ਮਾਂ ਦਾ ਦਿਲ ਹੈ। ਇਹ ਵੀ ਹੋਰਨਾਂ ਮਾਵਾਂ ਵਾਂਗ ਆਪਣੇ ਬੱਚੜੇ ਨੂੰ ਸਦਾ ਸੁਖੀ ਦੇਖਣਾ ਚਾਹੁੰਦੀ ਹੈ। ਬੱਚੇ ਨੂੰ ਨਜ਼ਰਾਂ ਤੋਂ ਉਹਲੇ ਨਹੀਂ ਹੋਣ ਦਿੰਦੀ। ਹਰ ਔਕੜ 'ਚ ਸਹਾਇਤਾ ਕਰਨ ਨੂੰ ਤਿਆਰ ਰਹਿੰਦੀ ਏ। ਭਾਵੇਂ ਬੱਚਾ ਭੈੜਾ ਹੀ ਕਿਉਂ ਨਾ ਹੋਵੇ, ਕੁਰਾਹੇ ਪਿਆ ਕਿਉਂ ਨਾ ਹੋਵੇ। ਭਾਵੇਂ ਉਹ ਦੁਰਕਾਰਨ ਲਾਇਕ ਹੀ ਕਿਉਂ ਨਾ ਹੋਵੇ। ਹਾਂ, ਤਾਂ ਮੈਂ ਆਖ ਰਿਹਾ ਸਾਂ ਕਿ ਮੇਰੀ ਫ਼ਾਤਾ ਨੇ ਜਦ ਮੈਨੂੰ ਡੁੱਬਦੇ ਤੱਕਿਆ ਮੇਰੇ ਆਲੇ ਦੁਆਲੇ ਮੱਛੀਆਂ ਹੀ ਮੱਛੀਆਂ ਭੇਜ ਦਿੱਤੀਆਂ, ਜਿਨ੍ਹਾਂ ਨੇ ਇਹ ਸਮਝ ਕੇ ਕਿ ਮੈਂ ਸੱਚੀ ਮੁੱਚੀ ਇਕ ਮਰਿਆ ਹੋਇਆ ਖੋਤਾ ਹਾਂ ਮੈਨੂੰ ਖਾਣਾ ਸ਼ੁਰੂ ਕਰ ਦਿੱਤਾ। ਮੈਨੂੰ ਜਦ ਉਹਨਾਂ ਦੀਆਂ ਦੰਦੀਆਂ ਯਾਦ ਆਉਂਦੀਆਂ ਹਨ ਸਹਿਮ ਕੇ ਰਹਿ ਜਾਂਦਾ ਹਾਂ। ਮੱਛੀਆਂ ਤਾਂ ਦੰਦੀਆਂ ਵੱਢਣ 'ਚ ਸਾਨੂੰ ਮੁੰਡਿਆਂ ਨੂੰ ਵੀ ਪਿੱਛੇ ਛੱਡ ਗਈਆਂ। ਕੁਝ ਤਾਂ ਮੇਰੇ ਕੰਨਾਂ ਨੂੰ ਖਾਣ ਦੌੜੀਆਂ, ਕੁਝ ਬੂਥੀ ਨੂੰ, ਕੁਝ ਗਲ ਨੂੰ ਖਾਣ ਚਿਮੜੀਆਂ, ਕੁਝ ਧੌਣ ਨੂੰ, ਕੁਝ ਲੱਤਾਂ ਦੀ ਚਮੜੀ ਤੇ ਝਪਟੀਆਂ ਤੇ ਕੁਝ ਰੀੜ੍ਹ ਦੀ ਹੱਡੀ ਨੂੰ ਪਈਆਂ। ਉਹਨਾਂ ਵਿਚ ਇਕ ਅਜੇਹੀ ਭਲੀ-ਮਾਨਸ ਵੀ ਸੀ ਜਿਹੜੀ ਮੇਰੀ ਪੂਛ ਵੀ ਖਾ ਗਈ ।"

"ਹਲਾ ਜੀ। ਤਦ ਤਾਂ ਸਹੁੰ ਚੁੱਕਦਾ ਹਾਂ ਕਿ ਅੱਜ ਤੋਂ ਲੈ ਕੇ ਕਦੀ ਮੱਛੀ ਦਾ ਮਾਸ ਨਹੀਂ ਖਾਣਾ, ਕਿਧਰੇ ਮੱਛੀ ਦੇ ਢਿਡੋਂ ਕੋਈ ਖੋਤੇ ਦਾ ਕੰਨ, ਨੱਕ ਪੂਛ ਨਾ ਨਿਕਲ ਆਵੇ।" ਮਾਲਕ ਨੇ ਸਹਿਮ ਕੇ ਕਿਹਾ।

"ਮੈਂ ਵੀ ਤੇਰੇ ਨਾਲ ਸਹਿਮਤ ਹਾਂ।" ਪਿਨਾਕੀਓ ਨੇ ਮਖ਼ੌਲ ਨਾਲ ਕਿਹਾ—"ਬਾਕੀ ਕਹਾਣੀ ਇੰਜ ਹੈ ਕਿ ਮੱਛੀਆਂ ਨੇ ਮੇਰੀ ਉਤਲੀ ਚਮੜੀ ਚੂੰਡ



ਚੂੰਡਕੇ ਖਾ ਮੁਕਾਈ ਅਤੇ ਹੇਠੋਂ ਹੱਡੀਆਂ ਨਿਕਲ ਆਈਆਂ। ਇੰਜ ਕਹੋ ਕਿ ਲਕੜੀ ਨਿਕਲ ਆਈ ਕਿਉਂਕਿ ਤੁਹਾਨੂੰ ਪਤਾ ਹੋਣਾਂ ਚਾਹੀਦਾ ਹੈ ਕਿ ਅਸਲ ਵਿਚ ਤਾਂ ਮੈਂ ਇਕ ਕਰੜੀ ਲਕੜੀ ਦਾ ਬਣਿਆ ਹੋਇਆ ਹਾਂ। ਜਦ ਮੱਛੀਆਂ ਨੇ ਮੇਰੀ ਲਕੜੀ ਤੇ ਦੋ ਚਾਰ ਮੂੰਹ ਮਾਰੇ ਤੇ ਉਹਨਾਂ ਨੂੰ ਪਤਾ ਲਗਾ ਕਿ ਉਹਨਾਂ ਦੇ ਦੰਦ ਲਕੜੀਆਂ ਖਾਣ ਨੂੰ ਨਹੀਂ ਬਣੇ ਅਤੇ ਇਹ ਸਮਝ ਕੇ ਕਿ ਲਕੜੀ ਉਹਨਾਂ ਨੂੰ ਹਜ਼ਮ ਨਹੀਂ ਹੋਣ ਲਗੀ ਇਧਰ ਉਧਰ ਖਿੰਡਰ ਪੁੰਡਰ ਗਈਆਂ ਅਤੇ ਮੇਰੇ ਕੋਲੋਂ ਐਨੀ ਛੇਤੀ ਭਜੀਆਂ ਕਿ ਜਾਂਦੇ ਹੋਇਆਂ ਧੰਨਵਾਦ ਕਰਨਾ ਵੀ ਭੁੱਲ ਗਈਆਂ....। ਅਖ਼ੀਰ ਵਿਚ ਤੁਸਾਂ ਜਦ ਮੈਨੂੰ ਉਤਾਂਹ ਖਿੱਚਿਆ ਤਾਂ ਮੈਂ ਇਕ ਮਰੇ ਹੋਏ ਖੋਤੇ ਦੀ ਥਾਂ ਜੀਂਦਾ ਜਾਗਦਾ ਕਠਪੁਤਲਾ ਨਿਕਲ ਆਇਆ।"

"ਤੇਰੀ ਇਹ ਮਨਘੜਤ ਕਹਾਣੀ ਸੁਣ ਕੇ ਮੈਨੂੰ ਸੱਚੀ ਮੁੱਚੀ ਹਾਸਾ ਆ ਰਿਹਾ ਏ। ਪਰ ਮੈਨੂੰ ਤਾਂ ਐਨਾ ਪਤਾ ਏ ਕਿ ਤੇਰੇ ਤੇ ਔਠਿਆਨੀ ਖ਼ਰਚੀ ਹੋਈ ਏ ਅਤੇ ਮੈਂ ਆਪਣੀ ਅਠਿਆਨੀ ਕੱਢ ਕੇ ਛੱਡਣੀ ਏਂ। ਪਤਾ ਏ ਕਿਵੇਂ? ਇਕ ਵਾਰੀ ਫਿਰ ਮੰਡੀ ਲੈ ਜਾ ਕੇ ਤੈਨੂੰ ਲਕੜੀਆਂ ਦੇ ਭਾਅ ਵੇਚਾਂਗਾ।"

"ਬੜੀ ਖ਼ੁਸ਼ੀ ਨਾਲ ਵੇਚ ਦੇ।" ਪਿਨਾਕੀਓ ਨੇ ਕਿਹਾ। ਇਹ ਕਹਿ ਕੇ ਠਾਹ ਛਾਲ ਮਾਰੀ ਪਾਣੀ 'ਚ ਅਤੇ ਔਹ ਗਿਆ ਔਹ ਗਿਆ। ਕੰਢੇ ਤੋਂ ਜ਼ਰਾ ਦੂਰ ਜਾ ਕੇ ਜ਼ੋਰ ਦੀ ਕਹਿਣ ਲਗਾ:-ਆਦਾਬ—ਅਰਜ਼, ਜੋ ਕਦੀ ਢੋਲ ਲਈ ਖੱਲ ਦੀ ਲੋੜ ਪਵੇ ਤਾਂ ਮੈਨੂੰ ਚੇਤੇ ਕਰ ਲੈਣਾ।"

ਇਹ ਕਹਿੰਦੇ ਹੋਏ ਹੋਰ ਅਗਾਂਹ ਨਿਕਲ ਗਿਆ ਅਤੇ ਇੱਕ ਵਾਰੀ ਫਿਰ ਪਰਤ ਕੇ ਉੱਚੀ ਸਾਰੀ ਕਹਿਣ ਲਗਾ—"ਆਦਾਬ-ਅਰਜ਼, ਜੇ ਫਿਰ ਕਦੀ ਭੱਠੀ ਝੋਕਣ ਨੂੰ ਪੱਕੀ ਲਕੜੀ ਦੀ ਲੋੜ ਪਵੇ ਤਾਂ ਸਾਨੂੰ ਯਾਦ ਕਰ ਲੈਣਾ।"

ਇਹ ਕਹਿ ਕੇ ਉਹ ਮਿੰਟਾਂ ਵਿਚ ਨਜ਼ਰਾਂ ਤੋਂ ਓਝਲ ਹੋ ਗਿਆ। ਦੂਰ ਬਹੁਤ ਦੂਰ ਸਮੁੰਦਰ ਵਿਚ, ਇਕ ਕਾਲੇ ਜਿਹੇ ਨਿਸ਼ਾਨ ਵਾਂਗ ਨਜ਼ਰ ਆਉਣ ਲਗ ਪਿਆ। ਕਦੀ ਕਦੀ ਉਹ ਪਾਣੀ ਤੇ ਟੱਪਦਾ ਨੱਚਦਾ ਨਜ਼ਰ ਆਵੇ ਤੇ ਕਦੀ ਉਹਦੀਆਂ ਲੱਤਾਂ ਪਾਣੀ ਤੋਂ ਬਾਹਰ ਵਿਖਾਈ ਦੇਣ, ਜਿਵੇਂ ਕੋਈ ਮੱਛੀ ਖ਼ੁਸ਼ੀ 'ਚ ਆ ਕੇ ਸਮੁੰਦਰ ਵਿੱਚ ਭੁੜਕ ਭੁੜਕ ਪੈਂਦੀ ਹੋਵੇ।

ਪਿਨਾਕੀਓ ਤੁਰਦਾ ਤੁਰਦਾ ਇਕ ਸੰਗਮਰਮਰ ਵਰਗੀ ਚਿੱਟੀ ਚੱਟਾਨ ਕੋਲ ਜਾ ਪੁੱਜਾ। ਚੱਟਾਨ ਦੇ ਸਿਖਰ ਤੇ ਇਕ ਸੁਹਣੀ ਜਿਹੀ ਬਕਰੀ ਖੜ੍ਹੀ ਸੀ ਜਿਹੜੀ ਪਿਆਰ ਨਾਲ ਮੈਂ ਮੈਂ ਕਰਕੇ ਬੁਲਾ ਰਹੀ ਸੀ ਅਤੇ ਪਿਨਾਕੀਓਂ ਨੂੰ ਨੇੜੇ ਆਉਣ ਦਾ ਇਸ਼ਾਰਾ ਕਰ ਰਹੀ ਸੀ।

ਉਸ ਬਕਰੀ ਬਾਰੇ ਅਨੋਖੀ ਗੱਲ ਇਹ ਸੀ ਕਿ ਉਹਦੀ ਚਮੜੀ ਚਿੱਟੀ ਜਾਂ ਕਾਲੀ ਜਾਂ ਚਿਤਕਬਰੀ ਹੋਣ ਦੀ ਥਾਂ ਨੀਲੇ ਰੰਗ ਦੀ ਸੀ-ਉਹ ਨੀਲਾ ਰੰਗ ਸੁਹਣੀ ਕੁੜੀ ਦੇ ਵਾਲਾਂ ਨਾਲ ਬਹੁਤ ਮੇਲ ਖਾਂਦਾ ਸੀ। ਆਮ ਬੱਕਰੀਆਂ ਵਾਲਾ ਰੰਗ ਨਹੀਂ ਸੀ।

ਤੁਸੀਂ ਆਪ ਹੀ ਸੋਚ ਸਕਦੇ ਹੋ ਕਿ ਬਕਰੀ ਨੂੰ ਤੱਕ ਕੇ ਪਿਨਾਕੀਓ ਦਾ ਦਿਲ ਕਿਵੇਂ ਧੱਕ ਧੱਕ ਕਰ ਰਿਹਾ ਹੋਣਾ ਏ। ਉਹਨੇ ਪੂਰਾ ਜ਼ੋਰ ਲਾ ਕੇ ਚਿੱਟੀ ਚੱਟਾਨ ਵਲ ਤੈਰਨਾ ਸ਼ੁਰੂ ਕਰ ਦਿੱਤਾ। ਹਾਲੇ ਅੱਧ ਵਿਚਕਾਰ ਹੀ ਸੀ ਕਿ ਪਿਛੋਂ ਪਾਣੀ ਵਿਚੋਂ ਇਕ ਵੱਡਾ ਸਾਰਾ ਸਿਰ ਬਾਹਰ ਆਇਆ ਜਿਵੇਂ ਕਿਸੇ ਸਮੁੰਦਰੀ ਦਿਉ ਦਾ ਹੋਵੇ। ਮੂੰਹ ਮਘੋਰੇ ਵਾਂਗ ਅੱਡਿਆ ਹੋਇਆ ਸੀ, ਜਬਾੜੇ ਤੇ ਦੰਦਾਂ ਦੀਆਂ ਤਿੰਨ ਤੈਹਾਂ ਸਨ। ਇੰਨਾ ਡਰਾਉਣਾ ਸੀ ਉਹ ਜਾਨਵਰ ਕਿ ਉਸ ਦਾ ਖਿਆਲ ਕਰਦਿਆਂ ਹੀ ਭੈ ਆਵੇ।

ਪਤਾ ਏ ਕਿਹੜਾ ਸੀ ਉਹ ਜਾਨਵਰ?

ਉਹ ਸੀ ਉਹੀ ਮਗਰ-ਮੱਛ ਜਿਹਦਾ ਵਰਣਨ ਅੱਗੇ ਵੀ ਇਸ ਕਹਾਣੀ 'ਚ ਆ ਚੁੱਕਾ ਹੈ। ਇਸ ਭਿਆਨਕ ਸ਼ਕਲ ਕਰਕੇ ਹੀ ਇਸ ਦਾ ਨਾਂ ਪੈ ਚੁਕਾ ਸੀ—ਚੰਗੇਜ਼।

ਇਸ ਦਿਉ ਨੂੰ ਤੱਕ ਕੇ ਪਿਨਾਕੀਓ ਨੇ ਰਾਹ ਬਦਲ ਕੇ ਬਚਣ ਦਾ ਯਤਨ ਕੀਤਾ। ਪਰ ਉਹ ਪਹਾੜ ਜਿਡੇ ਜਬਾੜੇ ਵਾਲਾ ਜਾਨਵਰ ਤੇਜ਼ੀ ਨਾਲ ਉਹਦਾ ਪਿੱਛਾ ਕਰੀ ਜਾ ਰਿਹਾ ਸੀ। ਹਰ ਮਿੰਟ ਨੇੜੇ ਤੋਂ ਨੇੜੇ ਆਈ ਜਾ ਰਿਹਾ ਸੀ।

"ਰਬ ਦੇ ਵਾਸਤੇ, ਪਿਨਾਕੀਓ, ਹੋਰ ਛੇਤੀ ਕਰ, ਹੋਰ ਛੇਤੀ।" ਬੱਕਰੀ ਨੇ ਦੂਰੋਂ ਆਵਾਜ਼ ਦਿੱਤੀ।

ਪਿਨਾਕੀਓ ਨੇ ਵੀ ਆਪਣਾ ਸਾਰਾ ਜ਼ੋਰ ਲਾ ਦਿੱਤਾ, ਲੱਤਾਂ ਬਾਹਾਂ ਛਾਤੀ ਅਤੇ ਪੈਰਾਂ ਨਾਲ।

"ਨੱਸ ਪਿਨਾਕੀਓ ਨੱਸ, ਦੇਓ ਨੇੜੇ ਆ ਰਿਹਾ ਹੈ।"

ਪਿਨਾਕੀਓ ਨੇ ਸਿਰ ਧੜ ਦੀ ਬਾਜ਼ੀ ਲਾ ਦਿੱਤੀ।

"ਬਚੀਂ ਪਿਨਾਕੀਓ ਬਚੀਂ।" ਹੁਣ ਤਾਂ ਉਹ ਬਿਲਕੁਲ ਨੇੜੇ ਆ ਗਿਆ ਹੈ...ਔਹ ਲੈ...ਔਹ ਲੈ ਆ ਅਪੜਿਆ...ਛੇਤੀ, ਕਰ ਰੱਬ ਦੇ ਵਾਸਤੇ, ਨਹੀਂ ਤਾਂ ਤੂੰ ਹੈਂ ਨਹੀਂ...।"

ਪਿਨਾਕੀਓ ਗੋਲੀ ਵਾਂਗ ਜਾ ਰਿਹਾ ਸੀ। ਅਖ਼ੀਰ ਚੱਟਾਨ ਦੇ ਬਿਲਕੁਲ



ਨੇੜੇ ਪਹੁੰਚ ਗਿਆ। ਬੱਕਰੀ ਨੇ ਝੁਕ ਕੇ ਆਪਣਾ ਪੰਜਾ ਅੱਗੇ ਕੀਤਾ ਤਾਂ ਜੋ ਪਿਨਾਕੀਓ ਉਹਦੀ ਸਹਾਇਤਾ ਨਾਲ ਪਾਣੀ ਤੋਂ ਬਾਹਰ ਨਿਕਲ ਆਵੇ।

ਪਰ ਹੁਣ ਦੇਰ ਹੋ ਚੁੱਕੀ ਸੀ। ਦਿਉ ਸਿਰ ਤੇ ਆ ਪੁੱਜਾ ਸੀ। ਉਹਨੇ ਸਾਹ ਅੰਦਰ ਨੂੰ ਖਿੱਚ ਕੇ ਪਿਨਾਕੀਓ ਨੂੰ ਆਪਣੇ ਵੱਲ ਖਿੱਚ ਲਿਆ ਅਤੇ ਇੰਜ ਨਿਗਲ ਗਿਆ ਜਿਵੇਂ ਕੋਈ ਆਂਡੇ ਦੀ ਗੋਲੀ ਅੰਦਰ ਲੰਘਾ ਲਵੇ। ਪਿਨਾਕੀਓ ਮਗਰ-ਮੱਛ ਦੇ ਢਿਡ 'ਚ ਜਾ ਕੇ ਡਿਗਿਆ। ਅੱਧੇ ਘੰਟੇ ਤਾਈਂ ਸੁਰਤ ਨਾ ਸੰਭਾਲ ਸਕਿਆ ।

ਜਦ ਹੋਸ਼ ਆਈ ਤਾਂ ਉਹਨੂੰ ਪਤਾ ਨਾ ਲਗੇ ਕਿ ਕਿਹੜੀ ਦੁਨੀਆਂ 'ਚ ਪਿਆ ਹੈ। ਚਾਰ ਚੁਫੇਰਾ ਹਨੇਰਾ ਹੀ ਹਨੇਰਾ ਸੀ, ਘੁਪ ਹਨੇਰਾ—ਇਨਾ ਹਨੇਰਾ ਜਿਵੇਂ ਕਾਲੀ ਸਿਆਹੀ ਦੀ ਬੋਤਲ ਵਿਚ ਜਾ ਵੜਿਆ ਹੋਵੇ। ਕੰਨ ਖੜੇ ਕਰਕੇ ਕੋਈ ਆਵਾਜ਼ ਸੁਣਨ ਦਾ ਯਤਨ ਕੀਤਾ। ਪਰ ਚਾਰ ਚੁਫੇਰੇ ਸੁਨਸਾਨ ਪਈ ਹੋਈ ਸੀ। ਕਦੀ ਕਦੀ ਹਵਾ ਦਾ ਬੁੱਲਾ ਉਹਦੇ ਮੂੰਹ ਤੇ ਆ ਕੇ ਲੱਗਦਾ। ਪਹਿਲਾਂ ਤਾਂ ਉਹਨੂੰ ਇਹ ਸਮਝ ਨਾ ਪਈ ਕਿ ਇਹ ਹਵਾ ਕਿਥੋਂ ਆ ਰਹੀ ਏ। ਫਿਰ ਪਤਾ ਲੱਗਾ ਕਿ ਉਹ ਮੱਗਰ-ਮੱਛ ਦੇ ਫੇਫੜਿਆਂ 'ਚੋਂ ਨਿਕਲ ਰਹੀ ਸੀ। ਮਗਰ-ਮੱਛ ਜਦ ਸਾਹ ਲੈਂਦਾ ਸੀ ਇੰਜ ਜਾਪਦਾ ਸੀ ਜਿਵੇਂ ਹਨੇਰੀ ਚਲਦੀ ਹੋਵੇ।

ਸ਼ੁਰੂ ਸ਼ੁਰੂ 'ਚ ਤਾਂ ਪਿਨਾਕੀਓ ਨੇ ਹੌਸਲਾ ਰੱਖਿਆ। ਪਰ ਜਦ ਉਹਨੂੰ ਪਤਾ ਲੱਗਾ ਕਿ ਉਹ ਸਮੁੰਦਰੀ ਦਿਓ ਦੇ ਢਿੱਡ ਵਿਚ ਜਾ ਪਿਆ ਹੈ ਤਦ ਲੱਗਾ ਰੋਣ ਚਿਲਾਣ "ਬਚਾਓ, ਬਚਾਓ, ਮੈਂ ਗਿਆ। ਕਿਤੇ ਕੋਈ ਹੈ ਮੇਰੀ ਸਹਾਇਤਾ ਕਰਨ ਵਾਲਾ?"

ਹਨੇਰੇ ਵਿਚ ਇਕ ਬੇਸੁਰੀ ਤੇ ਧੀਮੀ ਜਿਹੀ ਆਵਾਜ਼ ਆਈ....."ਉਏ ਬਦ ਕਿਸਮਤ, ਕਿਸਨੂੰ ਬੁਲਾ ਰਿਹਾ ਏ ਸਹਾਇਤਾ ਲਈ।"

"ਤੂੰ ਆਵਾਜ਼ ਦੇਣ ਵਾਲਾ ਕੌਣ ਹੈਂ? ਪਿਨਾਕੀਓ ਨੇ ਡਰ ਨਾਲ ਬਰਫ਼ ਹੁੰਦੇ ਹੋਏ ਆਖਿਆ।

"ਮੈਂ ਹਾਂ ਗ਼ਰੀਬ ਸੰਘਾੜਾ ਮਛਲੀ। ਤੇਰੇ ਵਾਂਗ ਹੀ ਹੜੱਪ ਕੀਤੀ ਗਈ। ਪਰ ਤੂੰ ਕਿਹੜੀ ਕਿਸਮ ਦੀ ਮੱਛੀ ਏਂ?"

"ਮੈਂ ਮੱਛੀ ਮੁੱਛੀ ਕੋਈ ਨਹੀਂ। ਮੈਂ ਤਾਂ ਕਠਪੁਤਲਾ ਹਾਂ।"

"ਹਾਲਾ। ਜੇ ਤੂੰ ਮੱਛੀ ਨਹੀਂ ਤਾਂ ਆਪਣੇ ਆਪ ਨੂੰ ਹੜੱਪ ਕਿਉਂ ਕਰਵਾਇਆ ਹੈ।"

"ਹੜੱਪ ਕਰਵਾਇਆ ਨਹੀਂ, ਕੀਤਾ ਗਿਆ ਹਾਂ। ਪਰ ਹੁਣ ਇਸ

ਹਨੇਰੇ ਵਿਚ ਕੀ ਕਰਨਾ ਚਾਹੀਦਾ ਹੈ?"

"ਬਸ ਉਡੀਕ ਕਰੋ ਇਸ ਗੱਲ ਦੀ ਕਿ ਮਗਰ-ਮੱਛ ਕਿਸ ਘੜੀ ਸਾਨੂੰ ਹਜ਼ਮ ਕਰਦਾ ਹੈ।"

"ਪਰ ਮੈਂ ਤਾਂ ਹਜ਼ਮ ਹੋਣਾ ਨਹੀਂ ਚਾਹੁੰਦਾ।" ਪਿਨਾਕੀਓ ਨੇ ਰੋਂਦੇ ਹੋਏ ਕਿਹਾ।

"ਹਜ਼ਮ ਤਾਂ ਮੈਂ ਵੀ ਨਹੀਂ ਹੋਣਾ ਚਾਹੁੰਦੀ।" ਸੰਘਾੜਾ ਮੱਛੀ ਨੇ ਆਖਿਆ। ਪਰ ਮੇਰੇ 'ਚ ਇਹ ਸੂਝ ਅਵੱਸ਼ ਹੈ ਕਿ ਮੱਛੀ ਲਈ ਤਲੇ ਜਾਣ ਨਾਲੋਂ ਪਾਣੀ ਵਿਚ ਮਰਨਾ ਕਿਤੇ ਚੰਗਾ ਹੈ।"

"ਮੱਤ ਮਾਰੀ ਗਈ ਏ ਤੇਰੀ ਜਿਹੜੀ ਅਜਿਹੀਆਂ ਝਲੀਆਂ ਗੱਲਾਂ ਕਰਦੀ ਏਂ।" ਪਿਨਾਕੀਓ ਨੇ ਕਿਹਾ।

"ਇਹ ਤਾਂ ਮੇਰੀ ਆਪਣੀ ਰਾਏ ਹੈ। ਸਭ ਸਮਝਦਾਰ ਮੱਛੀਆਂ ਜਾਣਦੀਆਂ ਹਨ ਕਿ ਕਿਸੇ ਦੀ ਰਾਏ ਦਾ ਮੁੱਲ ਪਾਣਾ ਹੀ ਚਾਹੀਦਾ ਹੈ।"

"ਅੱਛਾ, ਮੈਂ ਤਾਂ ਏਥੋਂ ਨੱਸਿਆ ਲੈ।"





## 35

ਸੰਘਾੜਾ ਮੱਛੀ ਤੋਂ ਵਿਦਾਇਗੀ ਲੈ ਕੇ ਪਿਨਾਕੀਓ ਮਗਰ-ਮੱਛ ਦੇ ਢਿਡ ਅੰਦਰ ਰਾਹ ਟੋਹਣ ਲੱਗਾ। ਇਕ ਪੈਰ ਮਗਰ ਦੂਜਾ ਧਰਦੇ ਹੋਏ ਦੂਰ ਲੋਅ ਵੱਲ ਨੂੰ ਤੁਰ ਪਿਆ। ਤੁਰਦੇ ਤੁਰਦੇ ਉਹਨੂੰ ਇੰਜ ਜਾਪਿਆ ਜਿਵੇਂ ਉਹਦੇ ਪੈਰ ਕਿਸੇ ਗੰਦੇ ਪਾਣੀ ਦੀ ਛਪੜੀ 'ਚ ਜਾ ਪਏ ਹੋਣ। ਨੇੜੇ ਮੱਛੀਆਂ ਤਲਣ ਦੀ ਬਹੁਤ ਤੇਜ਼ ਬੋ ਆ ਰਹੀ ਸੀ।

ਜਿਉਂ ਜਿਉਂ ਪਿਨਾਕੀਓ ਅੱਗੇ ਵਧਦਾ ਜਾ ਰਿਹਾ ਸੀ ਤਿਉਂ ਤਿਉਂ ਦੂਰ ਵਾਲੀ ਲੋਅ ਸਾਫ਼ ਤੇ ਤੇਜ਼ ਹੁੰਦੀ ਰਹੀ ਸੀ। ਅਖ਼ੀਰ ਤੁਰਦਾ ਤੁਰਦਾ ਉਸ ਕੋਲ ਪੁੱਜ ਹੀ ਗਿਆ। ਪੁਜਦੇ ਸਾਰ ਉਸ ਤੱਕਿਆ ਕਿ ਇਕ ਮੇਜ਼ ਤੇ ਖਾਣਾ ਪਰੋਸਿਆ ਸੀ। ਮੇਜ਼ ਉੱਤੇ ਹਰੇ ਰੰਗ ਦੀ ਬੋਤਲ ਵੀ ਸੀ ਜਿਸ ਵਿਚ ਇਕ ਮੋਮਬੱਤੀ ਜਲ ਰਹੀ। ਮੇਜ਼ ਕੋਲ ਇਕ ਚਿੱਟਾ ਸਫ਼ੈਦ ਬੁੱਢਾ ਬੈਠਾ ਹੋਇਆ ਸੀ ਜਿਵੇਂ ਬਰਫ਼ ਦਾ ਬਣਿਆ ਹੋਵੇ ਜਾਂ ਮਲਾਈ 'ਚੋਂ ਨਿਕਲਿਆ ਹੋਵੇ। ਉਹ ਬੁੱਢਾ ਬੈਠਾ ਬੈਠਾ ਜੀਂਦੀਆਂ ਮੱਛੀਆਂ ਚੱਬੀ ਜਾ ਰਿਹਾ ਸੀ। ਜੀਂਦੀਆਂ ਜਾਗਦੀਆਂ ਮੱਛੀਆਂ ਉਸ ਦੇ ਮੂੰਹ 'ਚੋਂ ਡਿਗ ਡਿਗ ਪੈਂਦੀਆਂ ਸਨ।

ਇਹ ਤੱਕ ਕੇ ਪਿਨਾਕੀਓਂ ਦੀ ਖ਼ੁਸ਼ੀ ਦੀ ਹੱਦ ਨਾ ਰਹੀ। ਉਹਦਾ ਜੀ ਕਰੇ ਕਿ ਹੱਸੀ ਜਾਵੇ, ਹੱਸੀ ਜਾਵੇ। ਕਦੀ ਰੋਣਾ ਚਾਹਵੇ ਇਕ ਵਾਰੀ ਹੀ ਹਜ਼ਾਰਾਂ ਗੱਲਾਂ ਕਰਨ ਨੂੰ ਮਨ ਤੜਪ ਪਵੇ। ਇਸ ਦਸ਼ਾ ਵਿਚ ਉਹਦੇ ਮੂੰਹ 'ਚੋਂ ਉਟ-ਪਟਾਂਗ ਨਿਕਲ ਰਿਹਾ ਸੀ। ਅਖ਼ੀਰ 'ਚ ਉਹਨੇ ਖ਼ੁਸ਼ੀ ਦੀ ਇਕ ਚੀਕ ਮਾਰੀ ਅਤੇ ਦੋਵੇਂ ਬਾਹਾਂ ਅੱਡ ਕੇ ਬੁੱਢੇ ਨੂੰ ਗਲਵਕੜੀ ਪਾ ਲਈ ਅਤੇ ਲੱਗਾ ਕਹਿਣ : "ਓ ਮੇਰਿਆ ਬਾਪੂ, ਲਭ ਹੀ ਲਿਆ ਨਾ ਤੈਨੂੰ ਅਖ਼ੀਰ 'ਚ । ਹੁਣ ਮੈਂ ਕਦੀ ਵੀ ਨਹੀਂ ਵਿਛੜਾਂਗਾ ਤੈਥੋਂ, ਕਦੀ ਵੀ ਨਹੀਂ, ਕਦੀ ਵੀ ਨਹੀਂ।

"ਹੈਂ, ਕੀ ਮੈਂ ਸੁਫਨਾ ਵੇਖ ਰਿਹਾ ਹਾਂ? ਕੀ ਤੂੰ ਸੱਚੀ ਮੁੱਚੀ ਮੇਰਾ ਪੁੱਤਰ ਪਿਨਾਕੀਓ ਹੈਂ?" ਬੁੱਢੇ ਨੇ ਅੱਖੀਆਂ ਮਲਦਿਆਂ ਆਖਿਆ ।

"ਹਾਂ! ਹਾਂ, ਮੈਂ ਸੱਚੀ ਮੁੱਚੀ ਉਹੀ ਹਾਂ। ਮੈਨੂੰ ਮਾਫ਼ ਕਰ ਦਿੱਤਾ ਹੈ ਨਾ? ਠੀਕ ਹੈ ਨਾ? ਉਏ ਬਾਪੂ, ਉਏ ਬਾਪੂ, ਤੂੰ ਕਿੰਨਾ ਚੰਗਾ ਹੈਂ.....ਤੇ ਮੈਂ ਕਿੰਨਾ....ਜੇ



ਕਿਧਰੇ ਮੈਂ ਤੈਨੂੰ ਦੱਸਾਂ ਕਿ ਮੇਰੇ ਸਿਰ ਤੇ ਕਿੰਨੀਆਂ ਮੁਸੀਬਤਾਂ ਪਈਆਂ ਤਾਂ......ਤੈਨੂੰ ਯਾਦ ਹੈ ਨਾ ਉਹ ਦਿਨ ਜਦ ਤੂੰ ਕੋਟ ਵੇਚ ਦਿੱਤਾ ਸੀ ਅਤੇ ਮੈਂ ਸਕੂਲ ਜਾਣ ਦੀ ਥਾਂ ਪੁਤਲੀਆਂ ਦਾ ਤਮਾਸ਼ਾ ਵੇਖਣ ਤੁਰ ਗਿਆ ਸਾਂ। ਸੂਤਰਧਾਰ ਮੈਨੂੰ ਅੱਗ 'ਚ ਸਿਟ ਕੇ ਭੇਡੂ ਪਕਾਉਣਾ ਚਾਹੁੰਦਾ ਸੀ ਤੇ ਫਿਰ ਉਸ ਨੇ ਮੇਰੇ ਤੇ ਤਰਸ ਖਾ ਕੇ ਤੈਨੂੰ ਦੇਣ ਲਈ ਪੰਜ ਅਸ਼ਰਫ਼ੀਆਂ ਦਿੱਤੀਆਂ ਸਨ। ਪਰ ਮੈਨੂੰ ਰਾਹ ਵਿਚ ਬਿੱਲੀ ਤੇ ਲੂੰਬੜੀ ਮਿਲ ਪਏ। ਉਹ ਮੈਨੂੰ ਸਰਾਂ 'ਚ ਲੈ ਗਏ ਅਤੇ ਆਪ ਤਾਂ ਉਥੇ ਜਾ ਕੇ ਭੁੱਖੜਾਂ ਵਾਂਗ ਰੋਟੀ ਤੇ ਟੁੱਟ ਪਏ, ਪਰ ਮੈਨੂੰ 'ਕੱਲਾ ਛੱਡ ਕੇ ਤੁਰ ਗਏ। ਰਾਹ ਵਿਚ ਮੈਨੂੰ ਡਾਕੂ ਟਕਰੇ ਤੇ ਮੈਂ ਅੱਗੇ ਅੱਗੇ ਉਹ ਪਿੱਛੇ ਪਿੱਛੇ। ਅਖ਼ੀਰ 'ਚ ਉਨ੍ਹਾਂ ਮੈਨੂੰ ਨਪ ਹੀ ਲਿਆ ਅਤੇ ਬੁੱਢੇ ਕਿੱਕਰ ਦੇ ਟਹਿਣੇ ਨਾਲ ਫ਼ਾਂਸੀ ਲਟਕਾ ਦਿਤਾ। ਉਥੋਂ ਮੈਨੂੰ ਨੀਲੇ ਵਾਲਾਂ ਵਾਲੀ ਕੁੜੀ ਨੇ ਬਚਾਇਆ ਅਤੇ ਜਦ ਡਾਕਟਰਾਂ ਤੋਂ ਮੇਰਾ ਮੁਲਾਹਜ਼ਾ ਕਰਾਇਆ ਤੇ ਉਹਨਾਂ ਨੇ ਰਾਏ ਦਿਤੀ ਕਿ ਜੇ ਮਰਿਆ ਨਹੀਂ ਤੇ ਇਸ ਗੱਲ ਦਾ ਪਰਮਾਣ ਹੈ ਕਿ ਇਹ ਜੀਂਦਾ ਹੈ। ਫਿਰ ਮੈਂ ਝੂਠ ਬੋਲਿਆ ਅਤੇ ਮੇਰਾ ਨੱਕ ਐਨਾਂ ਲੰਬਾ ਹੋ ਗਿਆ ਕਿ ਮੈਂ ਬੂਹੇ 'ਚੋਂ ਨਹੀਂ ਲੰਘ ਸਕਦਾ ਸੀ। ਫਿਰ ਮੈਂ ਲੂੰਬੜੀ ਤੇ ਬਿੱਲੀ ਨਾਲ ਚਾਰ ਅਸ਼ਰਫ਼ੀਆਂ ਬੀਜਣ ਗਿਆ ਕਿਉਂਕਿ ਇਕ ਤਾਂ ਮੈਂ ਸਰਾਂ ਵਿਚ ਖ਼ਰਚ ਦਿਤੀ ਸੀ। ਫਿਰ ਤੋਤਾ ਮੇਰੀ ਬੇਵਕੂਫ਼ੀ ਤੇ ਹੱਸਿਆ ਤੇ ਜਦ ਜੱਜ ਨੂੰ ਪਤਾ ਲੱਗਾ ਕਿ ਮੈਂ ਲੁੱਟਿਆ ਗਿਆ ਹਾਂ ਉਹਨੇ ਚੁਕ ਕੇ ਮੈਨੂੰ ਜੇਲ੍ਹ 'ਚ ਸੁਟ ਦਿੱਤਾ। ਉਥੋਂ ਨਿਕਲ ਕੇ ਅੰਗੂਰਾਂ ਦੇ ਖੇਤ ਵਿਚ ਇਕ ਜ਼ਿਮੀਂਦਾਰ ਦੇ ਜਾਲ ਵਿਚ ਫਸ ਗਿਆ। ਉਸ ਮੇਰੇ ਗਲ 'ਚ ਪਟਾ ਪਾ ਕੇ ਰਾਖੀ ਵਾਲੇ ਕੁੱਤੇ ਵਾਂਗ ਕੁਕੜਾਂ ਦੀ ਰਾਖੀ ਤੇ ਲਾ ਦਿੱਤਾ। ਅਖ਼ੀਰ 'ਚ ਮੇਰੇ ਕੰਮ ਦੀ ਸਲਾਹਣਾ ਕਰਦੇ ਹੋਏ ਉਹਨੇ ਮੈਨੂੰ ਛੱਡ ਦਿੱਤਾ। ਇਸ ਤਰ੍ਹਾਂ ਮੈਂ ਸੁਹਣੀ ਨੀਲੇ ਵਾਲਾਂ ਵਾਲੀ ਪਰੀ ਦੇ ਘਰ ਫਿਰ ਜਾ ਪੁਜਾ। ਪਰ ਉਹ ਮਰ ਚੁਕੀ ਸੀ। ਕਬੂਤਰ ਨੇ ਮੈਨੂੰ ਰੋਂਦੇ ਤੱਕ ਕੇ ਕਿਹਾ : "ਮੈਂ ਤੇਰੇ ਬਾਪੂ ਨੂੰ ਤੱਕਿਆ ਹੈ। ਤੈਨੂੰ ਇਕ ਕਿਸ਼ਤੀ ਵਿਚ ਲੱਭਦਾ ਫਿਰਦਾ ਸੀ।" ਮੈਂ ਉਹਨੂੰ ਕਿਹਾ: 'ਮੈਨੂੰ ਉਹਦੇ ਕੋਲ ਲੈ ਚੱਲ।' ਉਸ ਨੇ ਕਿਹਾ 'ਚੰਗਾ।' ਮੈਂ ਕਿਹਾ : 'ਕਿਵੇਂ ਲੈ ਜਾਏਂਗਾ?" ਉਹਨੇ ਕਿਹਾ 'ਮੇਰੀ ਪਿੱਠ ਤੇ ਬੈਠ ਜਾ।" ਫਿਰ ਸਮੁੰਦਰ ਕੰਢੇ ਖੜੇ ਮਛਿਆਰਿਆਂ ਨੇ ਇਸ਼ਾਰਾ ਕਰ ਕੇ ਆਖਿਆ 'ਕੋਈ ਵਿਚਾਰਾ ਗ਼ਰੀਬ ਕਿਸ਼ਤੀ ਸਮੇਤ ਡੁੱਬ ਰਿਹਾ ਹੈ। ਮੈਂ ਦੂਰੋਂ ਝਟ ਪਛਾਣ ਗਿਆ ਕਿਉਂਕਿ ਮੇਰਾ ਦਿਲ ਕਹਿ ਰਿਹਾ ਸੀ ਕਿ ਤੂੰਹੀ ਹੋ ਸਕਦਾ ਹੈ। ਮੈਂ ਤੈਨੂੰ ਇਸ਼ਾਰੇ ਕੀਤੇ ਸਨ ਕੰਢੇ ਵਲ ਪਰਤ ਆਉਣ ਦੇ......।"

"ਮੈਂ ਵੀ ਤੈਨੂੰ ਪਛਾਣ ਲਿਆ ਸੀ।" ਜਪੈਤੋ ਨੇ ਕਿਹਾ। "ਮੈਂ ਜੀ ਸਦਕੇ

ਕੰਢੇ ਆ ਜਾਂਦਾ, ਪਰ ਕੀ ਕਰਾਂ । ਸਮੁੰਦਰ ਛਲਾਂ 'ਚ ਸੀ। ਕਿਸ਼ਤੀ ਡੁੱਬ ਗਈ ਅਤੇ ਇੱਕ ਮੱਛ ਨੇ ਮੈਨੂੰ ਨਿਗਲ ਲਿਆ।

"ਤੇ ਤੂੰ ਕਿੰਨੇ ਕੁ ਚਿਰ ਤੋਂ ਇੱਕੋ ਡਕਿਆ ਪਿਆ ਹੈਂ?" ਪਿਨਾਕੀਓ ਨੇ ਪੁਛਿਆ।

"ਉਸ ਦਿਨ ਤੋਂ ਅਜ ਤਾਈਂ ਦੋ ਕੁ ਵਰ੍ਹੇ ਬੀਤ ਚੁੱਕੇ ਹਨ, ਦੋ ਕੁ ਵਰ੍ਹੇ, ਮੇਰੇ ਬੱਚੇ, ਪਰ ਦੋ ਸਦੀਆਂ ਦੇ ਬਰਾਬਰ।"

"ਪਰ ਤੂੰ ਇੰਨਾਂ ਚਿਰ ਗੁਜ਼ਾਰਾ ਕਿਸ ਤਰ੍ਹਾਂ ਕੀਤਾ। ਇਹ ਮੋਮਬੱਤੀ ਤੈਨੂੰ ਕਿਥੋਂ ਲਭੀ ਤੇ ਇਹਨੂੰ ਜਲਾਣ ਨੂੰ ਦੀਆ-ਸਲਾਈ ਕਿਥੋਂ ਲਈ?"

"ਅੱਛਾ ਇਹ ਵੀ ਸੁਣ ਲੈ। ਗੱਲ ਇੰਜ ਹੈ ਕਿ ਜਿਸ ਸਮੁੰਦਰੀ ਤੂਫ਼ਾਨ ਨੇ ਮੇਰੀ ਕਿਸ਼ਤੀ ਡਬੋਈ ਸੀ ਉਸ ਨੇ ਮਾਲ ਨਾਲ ਲਦਿਆ ਇਕ ਜਹਾਜ਼ ਵੀ ਡਬੋ ਦਿੱਤਾ ਸੀ। ਜਹਾਜ਼ੀਆਂ ਨੇ ਤਾਂ ਆਪਣੇ ਆਪ ਨੂੰ ਬਚਾ ਲਿਆ, ਪਰ ਭਰਿਆ ਭਰਾਇਆ ਜਹਾਜ਼ ਉਲਟ ਗਿਆ ਅਤੇ ਮਗਰ-ਮੱਛ ਦੇ ਢਿਡ ਵਿਚ ਆ ਡਿਗਿਆ। ਮਗਰ-ਮੱਛ ਨੂੰ ਉਸ ਦਿਨ ਖ਼ੂਬ ਭੁਖ ਲਗੀ ਸੀ। ਮੈਨੂੰ ਨਿਗਲਣ ਮਗਰੋਂ ਜਹਾਜ਼ ਵੀ ਨਿਗਲ ਘੜਿਆ।"

"ਹੈਂ, ਸਾਰਾ ਜਹਾਜ਼ ਇਕੋ ਸਾਹੇ ਨਿਗਲ ਲਿਆ?" ਪਿਨਾਕੀਓ ਨੇ ਹੈਰਾਨੀ ਨਾਲ ਪੁਛਿਆ।

"ਹਾਂ ਇਕੋ ਸਾਹੇ । ਬਸ ਕੇਵਲ ਬਾਦਬਾਨਾਂ ਦੇ ਡੰਡੇ ਬਾਹਰ ਥੁਕ ਦਿੱਤੇ ਕਿਉਂਕਿ ਦੰਦਾਂ 'ਚ ਰੜਕਦੇ ਸਨ।

"ਮੇਰੇ ਚੰਗੇ ਭਾਗਾਂ ਨੂੰ ਜਹਾਜ਼ ਵਿਚ ਗੋਸ਼ਤ, ਬਿਸਕੁਟ, ਰੋਟੀਆਂ ਸ਼ਰਾਬ ਦੀਆਂ ਬੋਤਲਾਂ, ਸੌਗੀ, ਚਾਹ, ਖੰਡ, ਤੀਲੀਆਂ ਦੀਆਂ ਭਰੀਆਂ ਮਾਚਸਾਂ ਅਤੇ ਮੋਮਬਤੀਆਂ ਪਈਆਂ ਸਨ। ਰੱਬ ਦੀ ਮਿਹਰ ਨਾਲ ਇਹਨਾਂ ਸਭ ਚੀਜ਼ਾਂ ਦੇ ਸਹਾਰੇ ਮੈਂ ਦੋ ਸਾਲ ਬਿਤਾ ਦਿੱਤੇ । ਬਸ ਹੁਣ ਮਾਲ ਮੁੱਕਣ ਵਾਲਾ ਸੀ। ਅਜ ਚੌਂਕੇ ਵਿਚ ਕੁਝ ਵੀ ਨਹੀਂ ਸੀ ਤੇ ਇਹ ਮੋਮਬਤੀ ਜਿਹੜੀ ਤੂੰ ਵੇਖ ਰਿਹਾ ਹੈਂ ਬਸ ਅਖੀਰੀ ਰਹਿ ਗਈ ਸੀ......।"

"ਇਸ ਮਗਰੋਂ?"

ਇਸ ਮਗਰੋਂ, ਬਸ, ਪਿਓ ਪੁੱਤਰ ਹਨੇਰੇ 'ਚ ਟਕਰਾਂ ਮਾਰਦੇ, ਹੋਰ ਕੀ।"

"ਅੱਛਾ, ਬਾਪੂ, ਹੁਣ ਗੱਲਾਂ ਦਾ ਸਮਾਂ ਨਹੀਂ। ਇਥੋਂ ਹੁਣ ਛੇਤੀ ਨਸਣਾ ਚਾਹੀਦਾ ਹੈ।"

"ਨਸਣਾ ਚਾਹੀਦਾ ਹੈ—ਉਹ ਕਿਵੇਂ?"



ਮਗਰ-ਮੱਛ ਦੇ ਮੂੰਹ 'ਚੋਂ ਸਮੁੰਦਰ ਵਿਚ ਛਾਲ ਮਾਰ ਕੇ ।"

"ਗੱਲ ਤਾਂ ਠੀਕ ਹੈ, ਪੁੱਤਰਾ, ਪਰ ਮੈਨੂੰ ਤਾਂ ਤਰਨਾ ਨਹੀਂ ਆਉਂਦਾ ।"

ਤਾਂ ਕੀ ਹੋਇਆ। ਤੂੰ ਮੇਰੀ ਘਨੇੜੀ ਤੇ ਚੜ੍ਹ ਜਾਈਂ। ਮੈਂ ਇਕ ਚੰਗਾ ਤਾਰੂ ਹਾਂ। ਤੈਨੂੰ ਠੀਕ ਨਾਕ ਕੰਢੇ ਤੇ ਜਾ ਉਤਾਰਾਂਗਾ।"

"ਇਹ ਸਭ ਖ਼ਿਆਲੀ ਪਲਾਓ ਨੇ, ਬੱਚਾ।" ਜਪੈਤੋ ਨੇ ਸਿਰ ਮਾਰਦੇ ਹੋਏ ਅਤੇ ਉਦਾਸ ਹਾਸਾ ਹੱਸਦੇ ਹੋਏ ਆਖਿਆ। "ਕੀ ਤੂੰ ਸਮਝਦਾ ਹੈਂ ਕਿ ਤੇਰੇ ਵਰਗਾ ਦੋ ਗਿੱਠਾ ਕਠਪੁਤਲਾ ਕਿਸੇ ਨੂੰ ਮੋਢਿਆਂ ਤੇ ਚੜ੍ਹਾ ਕੇ ਤੈਰ ਸਕਦਾ ਹੈ?"

"ਪਰਤੱਖ ਨੂੰ ਪਰਮਾਣ ਕੀ। ਤੇ ਫੇਰ ਜੇ ਭਾਗਾਂ ਵਿਚ ਮਰਨਾ ਹੀ ਲਿਖਿਆ ਹੈ ਤਾਂ ਘੱਟੋ-ਘੱਟ ਐਨੀ ਤਾਂ ਤਸੱਲੀ ਹੋਵੇਗੀ ਕਿ 'ਕੱਠੇ ਮਰਾਂਗੇ।"

ਹੋਰ ਕੁਝ ਕਹਿਣ ਬਿਨਾਂ ਪਿਨਾਕੀਓ ਨੇ ਮੋਮਬੱਤੀ ਹੱਥ 'ਚ ਫੜੀ ਤੇ ਅਗਾਂਹ ਰੌਸ਼ਨੀ ਕਰਦੇ ਹੋਏ ਕਿਹਾ:

"ਮੇਰੇ ਮਗਰ ਮਗਰ ਆ ਜਾ, ਤੇ ਡਰ ਨਾ।"

ਦੋਵੇਂ ਇਸ ਤਰ੍ਹਾਂ ਇਕ ਦੂਜੇ ਦੇ ਪਿਛੇ ਥੋੜੀ ਦੇਰ ਤੁਰਦੇ ਰਹੇ। ਮਗਰ-ਮੱਛ ਦਾ ਸਾਰਾ ਧੜ ਲੰਘ ਗਏ, ਪਰ ਜਦ ਉਸ ਥਾਂ ਤੇ ਪਹੁੰਚੇ ਜਿਥੋਂ ਗਲਾ ਸ਼ੁਰੂ ਹੁੰਦਾ ਸੀ ਜ਼ਰਾ ਰੁਕ ਗਏ, ਆਲਾ ਦੁਆਲਾ ਤੱਕਣ ਲਈ ਅਤੇ ਨੱਸਣ ਦਾ ਮੌਕਾ ਤਾੜਨ ਲਈ।

ਮਗਰ-ਮੱਛ ਬਹੁਤ ਬੁੱਢਾ ਸੀ। ਉਹਨੂੰ ਦਮੇ ਦੀ ਬੀਮਾਰੀ ਸੀ, ਨਾਲੇ ਦਿਲ ਧੜਕਣ ਦੀ ਵੀ । ਇਸ ਕਰਕੇ ਮੂੰਹ ਖੋਲ ਕੇ ਸੌਂਦਾ ਸੀ। ਪਿਨਾਕੀਓ ਖੁਲ੍ਹੇ ਮੂੰਹ ਰਾਹੀਂ ਬਾਹਰ ਵੇਖ ਸਕਦਾ ਸੀ। ਉਹਨੇ ਤੱਕਿਆ ਕਿ ਤਾਰਿਆਂ ਭਰੀ ਰਾਤ ਹੈ। ਚੰਦ ਚੜ੍ਹਿਆ ਹੋਇਆ ਹੈ।

"ਹੁਣੇ ਏ ਮੌਕਾ ਨੱਸਣ ਦਾ।" ਬਾਪੂ ਵਲ ਪਰਤ ਕੇ ਪਿਨਾਕੀਓ ਨੇ ਹੌਲੇ ਜਿਹੇ ਆਖਿਆ। 'ਮਗਰ-ਮੱਛ ਘੂਕ ਸੁੱਤਾ ਪਿਆ ਹੈ। ਸਮੁੰਦਰ ਸ਼ਾਂਤ ਹੈ। ਬਾਹਰ ਚਾਨਣਾ ਹੈ ਜਿਵੇਂ ਦਿਨ ਚੜ੍ਹਿਆ ਹੋਵੇ। ਚੱਲੀ ਆ ਬਾਪੂ ਮੇਰੇ ਮਗਰ ਮਗਰ, ਮਿੰਟਾਂ ਵਿਚ ਅਸੀਂ ਠੀਕ ਠਾਕ ਬਾਹਰ ਪੁਜ ਜਾਵਾਂਗੇ।"

ਦੋਹਾਂ ਨੇ ਇੰਜ ਹੀ ਕੀਤਾ। ਗਲੇ 'ਚੋਂ ਨਿਕਲ ਕੇ ਉਹਦੇ ਪਹਾੜ ਵਰਗੇ ਮੂੰਹ 'ਚ ਆ ਵੜੇ। ਪੱਬਾਂ ਭਾਰ ਤੁਰਦੇ ਤੁਰਦੇ ਛਾਲ ਮਾਰਨ ਦੀ ਥਾਂ ਤੇ ਆ ਖਲੋਤੇ। ਜੀਭ ਇੰਨੀ ਲੰਮੀ ਸੀ ਜਿੰਨੀ ਕਿਸੇ ਬਾਗ਼ ਦੀ ਪਗਡੰਡੀ। ਇੰਨੇ ਵਿਚ ਮਗਰ-ਮੱਛ ਨੇ ਇਕ ਜ਼ੋਰ ਦੀ ਨਿੱਛ ਮਾਰੀ ਅਤੇ ਨਿੱਛ ਦੇ ਦਬਾਓ ਨਾਲ ਹੀ ਪਿਨਾਕੀਓ ਅਤੇ ਜਪੈਤੋ ਪਿੱਛਾਂ ਨੂੰ ਉਲਟ ਗਏ ਅਤੇ ਫਿਰ ਮਗਰ-ਮੱਛ ਦੇ ਢਿੱਡ

ਵਿਚ ਆ ਡਿੱਗੇ ।

ਡਿੱਗਣ ਨਾਲ ਮੋਮਬੱਤੀ ਵੀ ਬੁਝ ਗਈ ਤੇ ਪਿਉ ਪੁੱਤਰ ਫੇਰ ਹਨੇਰੇ ਦੇ ਹਨੇਰੇ 'ਚ।

"ਤੇ ਹੁਣ....." ਪਿਨਾਕੀਓ ਨੇ ਗੰਭੀਰਤਾ ਨਾਲ ਪੁਛਿਆ।

"ਹੁਣ ਪੁੱਤਰਾ ਬੇੜਾ ਗ਼ਰਕ ਹੋ ਗਿਆ।"

"ਬੇੜਾ ਗ਼ਰਕ ਕਿਉਂ? ਮੈਨੂੰ ਹੱਥ ਫੜਾ ਬਾਪੂ, ਖ਼ਿਆਲ ਰੱਖੀਂ, ਤਿਲ੍ਹਕੀ ਨਾ।"

ਤੂੰ ਮੈਨੂੰ ਕਿਥੇ ਲੈ ਜਾ ਰਿਹਾ ਏਂ?"

"ਫਿਰ ਇਕ ਵਾਰੀ ਬਾਹਰ। ਨਿਡਰ ਹੋ ਕੇ ਮੇਰੇ ਨਾਲ ਚੱਲ।"

ਇਹ ਕਹਿ ਕੇ ਪਿਨਾਕੀਓ ਨੇ ਆਪਣੇ ਬਾਪੂ ਦਾ ਹੱਥ ਫੜਿਆ ਅਤੇ ਫੇਰ ਪੱਬਾਂ ਭਾਰ ਚਲਦੇ ਹੋਏ ਗਲੇ ਤਾਈਂ ਪੁਜ ਗਏ। ਜੀਭ ਵੀ ਪਾਰ ਕਰ ਲਈ ਅਤੇ ਤਿੰਨ ਤਹਿਆਂ ਵਾਲੇ ਜਬਾੜੇ ਤੇ ਆ ਖਲੋਤੇ। ਛਾਲ ਮਾਰਨ ਤੋਂ ਪਹਿਲਾਂ ਕਠਪੁਤਲੇ ਨੇ ਬਾਪੂ ਨੂੰ ਕਿਹਾ, "ਮੇਰੀ ਘਨੇੜੀ ਚੜ੍ਹ ਜਾ ਅਤੇ ਘੁਟ ਕੇ ਜਫੀ ਪਾ ਲੈ। ਫਿਰ ਜੋ ਹੋਊ ਵੇਖੀ ਜਾਊ।

ਜਪੈਤੋ ਜਿਵੇਂ ਹੀ ਆਪਣੇ ਪੁੱਤਰ ਦੀ ਘਨੇੜੀ ਚੜ੍ਹਿਆ ਪਿਨਾਕੀਓ ਨੇ ਛਾਲ ਕਢ ਮਾਰੀ ਅਤੇ ਲੱਗਾ ਪਾਣੀ 'ਚ ਤਰਣ। ਸਮੁੰਦਰ ਸ਼ੀਸ਼ੇ ਵਾਂਗ ਸ਼ਾਂਤ ਸੀ। ਚੰਦਰਮਾ ਆਪਣੇ ਪੂਰੇ ਜੋਬਨ ਤੇ ਸੀ। ਮਗਰਮੱਛ ਕੁੰਭਕਰਨ ਦੀ ਨੀਂਦ ਸੁੱਤਾ ਪਿਆ ਸੀ। ਢੋਲ ਢਮੱਕੇ ਵੀ ਉਹਨੂੰ ਨਹੀਂ ਸੀ ਜਗਾ ਸਕਦੇ, ਨਹੀਂ ਸੀ ਜਗਾ ਸਕਦੇ।



## 36

ਕੰਢੇ ਵਲ ਤੇਜ਼ੀ ਨਾਲ ਤੈਰਦੇ ਜਾਂਦੇ ਪਿਨਾਕੀਓ ਨੂੰ ਜਾਪਿਆ ਕਿ ਘਨੇੜੀ ਚੜ੍ਹਿਆ ਬਾਪੂ ਪਾਣੀ ਵਿਚ ਲੱਤਾਂ ਲਮਕਾਈ ਥਰ ਥਰ ਕੰਬੀ ਜਾ ਰਿਹਾ ਹੈ ਜਿਵੇਂ ਵਿਚਾਰੇ ਨੂੰ ਤੇਈਏ ਦਾ ਬੁਖ਼ਾਰ ਚੜ੍ਹਨ ਲੱਗਾ ਹੋਵੇ।

ਬਾਪੂ ਕੰਬ ਤਾਂ ਰਿਹਾ ਸੀ ਭਾਵੇਂ ਠੰਢ ਕਾਰਨ, ਪਰ ਪਿਨਾਕੀਓ ਨੇ ਸੋਚਿਆ ਕਿ ਡਰ ਨਾਲ ਕੰਬ ਰਿਹਾ ਹੈ। ਸੋ ਉਹਨੂੰ ਤਸੱਲੀ ਦੇਣ। ਦੀ ਖ਼ਾਤਰ ਕਿਹਾ:

"ਬਾਪੂ ਹੌਸਲਾ ਕਰ। ਥੋੜੇ ਮਿੰਟਾਂ 'ਚ ਹੀ ਧਰਤੀ ਤੇ ਪੁਜ ਜਾਵਾਂਗੇ ਸਹੀ ਸਲਾਮਤ।"

"ਪਰ ਇਹ ਭਾਗਾਂ ਭਰਿਆ ਸਮੁੰਦਰ ਦਾ ਕੰਢਾ ਹੈ ਕਿਥੇ?" ਬੁੱਢੇ ਨੇ ਹੋਰ ਵੀ ਘਬਰਾ ਕੇ ਪੁੱਛਿਆ। ਉਹਨੇ ਆਪਣੀਆਂ ਅੱਖਾਂ ਮੀਚ ਕੇ ਦੂਰ ਕੰਢੇ ਵਲ ਤੱਕਣ ਦਾ ਯਤਨ ਕੀਤਾ, ਜਿਵੇਂ ਦਰਜ਼ੀ ਸੂਈ 'ਚ ਧਾਗਾ ਪਾਣ ਵੇਲੇ ਅੱਖ ਨੂੰ ਅਧਮੀਟੀ ਕਰ ਲੈਂਦਾ ਹੈ। "ਮੈਂ ਤਾਂ ਚੌਹੀਂ ਪਾਸੇ ਤੱਕ ਕੇ ਰਹਿ ਗਿਆ ਹਾਂ। ਸਮੁੰਦਰ ਅਤੇ ਅਸਮਾਨ ਤੋਂ ਬਿਨਾਂ ਹੋਰ ਕੁਝ ਲੱਭਦਾ ਹੀ ਨਹੀਂ।"

"ਪਰ ਮੈਨੂੰ ਤਾਂ ਕੰਢਾ, ਸਾਫ਼ ਨਜ਼ਰ ਆ ਰਿਹਾ ਹੈ।" ਕਠਪੁਤਲੇ ਨੇ ਕਿਹਾ।

ਵਿਚਾਰੇ ਪਿਨਾਕੀਓ ਨੇ ਬੜਾ ਯਤਨ ਕੀਤਾ ਕਿ ਬਾਪੂ ਦੀ ਢਾਰਸ ਬੱਝੀ ਰਹੇ ਅਤੇ ਆਪਣਾ ਦੁੱਖ ਜ਼ਾਹਰ ਨਾ ਹੋਣ ਦੇਵੇ, ਪਰ ਸਾਹ ਫੁਲਦਾ ਜਾ ਰਿਹਾ ਸੀ ਅਤੇ ਹਿੰਮਤ ਘਟ ਰਹੀ ਸੀ। ਸਮੁੰਦਰ ਦਾ ਕੰਢਾ ਹਾਲੇ ਵੀ ਦੂਰ ਸੀ। ਜਦ ਤਾਈਂ ਸਾਹ 'ਚ ਸਾਹ ਰਿਹਾ ਪਿਨਾਕੀਓ ਤਰਦਾ ਰਿਹਾ। ਫਿਰ ਜਪੈਤੋ ਵਲ ਮੂੰਹ ਕਰ ਕੇ ਰੁਕ ਰੁਕ ਕੇ ਕਹਿਣ ਲੱਗਾ:

"ਬਾਪੂ, ਬਚਾਈਂ...ਮੈਂ ਤਾਂ ਮਰਨ ਲੱਗਾ ਹਾਂ।"

ਪਿਓ ਪੁੱਤ ਦੋਨੋਂ ਡੁੱਬਦੇ ਜਾ ਰਹੇ ਸਨ। ਉਸੇ ਵੇਲੇ ਇਕ ਬੇਸੁਰੀ ਅਤੇ ਬਰੀਕ ਜਿਹੀ ਆਵਾਜ਼ ਆਈ "ਕੌਣ ਮਰਨ ਲੱਗਾ ਏ?"

"ਮੈਂ ਤੇ ਮੇਰਾ ਬਾਪੂ।"

"ਇਹ ਆਵਾਜ਼ ਤਾਂ ਕਿਸੇ ਜਾਣੇ ਪਛਾਣੇ ਦੀ ਏ। ਕਿਤੇ ਤੂੰ ਪਿਨਾਕੀਓ ਤੇ ਨਹੀਂ?"

"ਹਾਂ ਉਹੀ ਹਾਂ। ਤੂੰ ਕੌਣ ਏਂ?"

"ਮੈਂ ਸੰਘਾੜਾ ਮੱਛੀ ਹਾਂ। ਉਹੀ ਜਿਹੜੀ ਤੇਰੇ ਨਾਲ ਮਗਰਮੱਛ ਦੇ ਢਿੱਡ 'ਚ ਕੈਦ ਰਹੀ ਸੀ।"

"ਤੇ ਤੂੰ ਕਿਸ ਤਰ੍ਹਾਂ ਨੱਸ ਨਿਕਲੀ?"

"ਮੈਂ ਵੀ ਤੇਰੀ ਨਕਲ ਕੀਤੀ ਏ। ਤੂੰ ਹੀ ਤੇ ਮੈਨੂੰ ਰਾਹ ਦਸਿਆ ਸੀ ਨੱਸਣ ਦਾ।"

"ਹੇ ਮੇਰੀ ਪਿਆਰੀ ਸੰਘਾੜਾ ਮੱਛੀ, ਤੂੰ ਵੇਲੇ ਸਿਰ ਬਹੁੜੀ ਹੈਂ। ਤੈਨੂੰ ਆਪਣੇ ਬੱਚਿਆਂ ਦੀ ਸਹੁੰ ਸਾਨੂੰ ਬਚਾ ਨਹੀਂ ਤੇ ਅਸੀਂ ਗਏ।

"ਕਿਉਂ ਨਹੀਂ, ਜੀ ਸਦਕੇ । ਤੁਸੀਂ ਦੋਨੋਂ ਮੇਰੀ ਪੂਛ ਨਾਲ ਚਿੰਬੜ ਜਾਓ ਅਤੇ ਫਿਰ ਵੇਖੋ ਮੈਂ ਕਿਵੇਂ ਪਹੁੰਚਾਨੀ ਹਾਂ ਤੁਹਾਨੂੰ ਦੋ ਮਿੰਟਾਂ 'ਚ ਕੰਢੇ ਤੇ ।"

ਜਪੈਤੋ ਅਤੇ ਪਿਨਾਕੀਓ ਨੂੰ ਹੋਰ ਕੀ ਚਾਹੀਦਾ ਸੀ? ਇਕ ਦਮ ਮੱਛੀ ਦੀ ਸਲਾਹ ਮੰਨ ਗਏ। ਪਰ ਪੂਛ ਨਾਲ ਚਿੰਬੜਨ ਦੀ ਥਾਂ ਉਨ੍ਹਾਂ ਨੇ ਮੱਛੀ ਦੀ ਪਿਠ ਤੇ ਬੈਠਣਾ ਵਧੇਰੇ ਚੰਗਾ ਅਤੇ ਆਰਾਮਦੇਹ ਸਮਝਿਆ।

"ਬਹੁਤਾ ਭਾਰ ਤਾਂ ਨਹੀਂ?" ਪਿਨਾਕੀਓ ਨੇ ਉਹਨੂੰ ਸਵਾਲ ਕੀਤਾ।

"ਊ-ਹੂੰ, ਭਾਰ ਕਾਹਦਾ। ਤੁਸੀਂ ਤਾਂ ਹਲਕੇ ਪਤੰਗ ਹੋ। ਮੈਨੂੰ ਤਾਂ ਇੰਜ ਜਾਪਦਾ ਹੈ ਜਿਵੇਂ ਮੇਰੇ ਤੇ ਦੋ ਸਿੱਪੀਆਂ ਸਵਾਰ ਹੋਣ।" ਸੰਘਾੜਾ ਮੱਛੀ ਨੇ ਕਿਹਾ।

ਕੰਢੇ ਤੇ ਪੁਜ ਕੇ ਪਹਿਲਾਂ ਪਿਨਾਕੀਓ ਨੇ ਛਾਲ ਮਾਰੀ ਤੇ ਫਿਰ ਆਪਣੇ ਬਾਪੂ ਨੂੰ ਛਾਲ ਮਾਰਨ ਵਿਚ ਸਹਾਇਤਾ ਕੀਤੀ। ਫੇਰ ਸੰਘਾੜਾ ਮੱਛੀ ਨੂੰ ਆਖਿਆ, "ਦੋਸਤ, ਤੂੰ ਮੇਰੇ ਬਾਪੂ ਨੂੰ ਬਚਾਇਆ ਹੈ। ਪਤਾ ਨਹੀਂ ਲਗਦਾ ਮੈਂ ਕਿਹੜੇ ਸ਼ਬਦਾਂ ਨਾਲ ਤੇਰਾ ਧੰਨਵਾਦ ਸ਼ੁਕਰਾਨੇ ਕਰਾਂ। ਹੋਰ ਕੁਝ ਨਹੀਂ ਤਾਂ ਘੱਟੋ ਘੱਟ ਇਹ ਮੱਥਾ ਚੁੰਮ ਲੈਣ ਦੇ।"

ਸੰਘਾੜਾ ਮੱਛੀ ਨੇ ਆਪਣਾ ਮੂੰਹ ਪਾਣੀ ਤੋਂ ਬਾਹਰ ਕਢਿਆ ਅਤੇ ਪਿਨਾਕੀਓ ਨੇ ਭੋਂ ਤੇ ਗੋਡੇ ਟੇਕ ਕੇ ਬੜੇ ਪਿਆਰ ਨਾਲ ਉਹਦਾ ਮੂੰਹ ਚੁੰਮ ਲਿਆ। ਇਸ ਪਿਆਰ ਭਰੇ ਵਰਤਾਓ ਨਾਲ ਮੱਛੀ ਦਾ ਦਿਲ ਉਛਲ ਪਿਆ। ਉਹਦਾ ਜੀ ਰੋਣ ਨੂੰ ਕਰ ਰਿਹਾ ਸੀ, ਪਰ ਕਿਉਂਕਿ ਬੱਚਿਆਂ ਵਾਂਗ ਰੋਂਦੇ ਉਹਨੂੰ ਸ਼ਰਮ ਆਉਂਦੀ ਸੀ, ਇਸ ਕਰ ਕੇ ਚੁੱਭੀ ਮਾਰ ਕੇ ਆਪਣਾ ਸਿਰ ਲੁਕੋ ਲਿਆ ਅਤੇ ਔਹ ਗਈ ਔਹ ਗਈ।



ਇਨੇ ਵਿਚ ਦਿਨ ਚੜ੍ਹ ਗਿਆ।

ਪਿਨਾਕੀਓ ਨੇ ਜਪੈਤੋ ਨੂੰ ਬਾਂਹ ਦਾ ਸਹਾਰਾ ਦੇਂਦੇ ਹੋਏ ਕਿਹਾ "ਮੇਰੀ ਬਾਂਹ ਦੀ ਟੇਕ ਲੈ ਲੈ ਬਾਪੂ, ਅਤੇ ਚਲੋ ਅਗਾਂਹ ਚਲੀਏ।" ਹੌਲੀ ਹੌਲੀ ਚੱਲਾਂਗੇ। ਜਦ ਥੱਕ ਜਾਵਾਂਗੇ ਥੋੜਾ ਜਿਹਾ ਸਾਹ ਲੈ ਲਵਾਂਗੇ।

"ਪਰ ਸਾਡੇ ਜਾਣ ਦੀ ਥਾਂ ਕਿਹੜੀ ਏ?" ਜਪੈਤੋ ਨੇ ਪੁੱਛਿਆ।

"ਉਹ ਥਾਂ ਜਿਥੇ ਇਕ ਕੱਖਾਂ ਦੀ ਝੌਂਪੜੀ ਹੋਵੇ, ਜਿਥੇ ਕੋਈ ਤਰਸ ਖਾ ਕੇ ਟੁੱਕਰ ਦੇ ਛੱਡੇ ਅਤੇ ਜਿਥੇ ਹੋਵੇ ਘਾਹ-ਫੂਸ ਦਾ ਵਿਛੌਣਾ।"

ਹਾਲੇ ਸੌ ਕ ਕਦਮ ਹੀ ਗਏ ਹੋਣੇ ਨੇ ਕਿ ਸੜਕ ਕੰਢੇ ਬੈਠੀਆਂ ਦੋ ਭੈੜੀਆਂ ਸੂਰਤਾਂ ਉਹਨਾਂ ਦੇ ਮੱਥੇ ਲੱਗੀਆਂ ਦੋਵੇਂ ਭੀਖ ਮੰਗ ਰਹੀਆਂ ਸਨ।

ਭੀਖ ਮੰਗਣ ਵਾਲੇ ਸਨ ਬਿੱਲੀ ਅਤੇ ਲੂੰਬੜੀ। ਸ਼ਕਲਾਂ ਉਹਨਾਂ ਦੀਆਂ ਹੁਣ ਉਹ ਨਹੀਂ ਸਨ ਰਹੀਆਂ ਜਿਹੜੀਆਂ ਕਦੀ ਪਹਿਲਾਂ ਸਨ।

ਬਿੱਲੀ ਅੰਨ੍ਹੀ ਬਣਨ ਦਾ ਪਖੰਡ ਕਰਦੀ ਕਰਦੀ ਸੱਚੀ ਮੁੱਚੀ ਅੰਨ੍ਹੀ ਹੋ ਗਈ ਸੀ। ਅਤੇ ਖ਼ੁਰਕ-ਖਾਧੀ ਲੂੰਬੜੀ ਬੁੱਢੀ ਹੋ ਚੁੱਕੀ ਸੀ। ਉਹਦੀ ਪੂਛ ਵੀ ਝੜ ਚੁੱਕੀ ਸੀ। ਕਿਉਂਕਿ ਜਦ ਉਹ ਬਿਲਕੁਲ ਰਹਿ ਗਈ ਤਾਂ ਇਕ ਦਿਨ ਉਹਨੇ ਆਪਣੀ ਸੁਹਣੀ ਪੂਛ ਇਕ ਫੇਰੀ ਵਾਲੇ ਦੇ ਹੱਥ ਵੇਚ ਦਿੱਤੀ।

"ਹੇ ਪਿਨਾਕੀਓ" ਲੂੰਬੜੀ ਨੇ ਹਾੜੇ ਕਢਦੇ ਹੋਇਆਂ ਆਖਿਆ, "ਸਾਨੂੰ ਅਪਾਹਜਾਂ ਨੂੰ ਖ਼ਰਾਇਤ ਤਾਂ ਪਾਂਦਾ ਜਾ।"

"ਅਪਾਹਜਾਂ ਨੂੰ" ਬਿੱਲੀ ਨੇ ਲੂੰਬੜੀ ਦੀ ਗੱਲ ਦੁਹਰਾਈ।

"ਮਾਫ਼ ਕਰੋ, ਪਖੰਡੀਓ।" ਕਠਪੁਤਲੇ ਨੇ ਉੱਤਰ ਦਿੱਤਾ। "ਇਕ ਵਾਰੀ ਤਾਂ ਮੈਂ ਧੋਖਾ ਖਾ ਚੁੱਕਾ ਹਾਂ ਬਾਰ ਬਾਰ ਨਹੀਂ ਖਾਵਾਂਗਾ।

"ਯਕੀਨ ਕਰੀਂ, ਪਿਨਾਕੀਓ, ਹੁਣ ਅਸੀਂ ਸੱਚੀ ਮੁੱਚੀ ਰੱਬ ਦੇ ਮਾਰੇ ਹੋਏ ਹਾਂ।"

"ਸੱਚੀ ਮੁੱਚੀ" ਬਿੱਲੀ ਨੇ ਹਾਂ 'ਚ ਹਾਂ ਮਿਲਾਈ।

"ਤੁਹਾਡੇ ਨਾਲ ਹੋਣਾ ਵੀ ਇੰਜ ਹੀ ਚਾਹੀਦਾ ਸੀ, ਸੁਣੀ ਹੈ ਸਿਆਣਿਆਂ ਦੀ ਗੱਲ,'ਹਰਾਮ ਦਾ ਮਾਲ ਹਜ਼ਮ ਨਹੀਂ ਹੁੰਦਾ।" ਚੰਗਾ ਮਾਫ਼ ਕਰੋ।

"ਤਰਸ ਕਰ ਸਾਡੇ ਹਾਲ ਤੇ।"

"ਸਾਡੇ ਹਾਲ ਤੇ।"

"ਮਾਫ਼ ਕਰੋ, ਮਾਫ਼ ਕਰੋ। ਜਾਣਦੇ ਨਹੀਂ ਵਡੇ ਕੀ ਕਹਿ ਗਏ ਨੇ 'ਹਰਾਮ ਦੀ ਕਮਾਈ-ਰੋੜ੍ਹ ਕੇ ਗਵਾਈ'।"

"ਸਾਨੂੰ ਛੱਡ ਕੇ ਨਾ ਜਾ।"

"ਛ......ਡ.....ਕੇ ਨਾ.....ਜਾ", ਬਿੱਲੀ ਨੇ ਵੀ ਆਖਿਆ।

"ਮਾਫੀ ਦਿਓ, ਕਮਬਖ਼ਤੋ। ਸਿਆਣੇ ਵੀ ਤਾਂ ਆਖ ਗਏ ਹਨ.....। "ਗੁਆਂਢੀ ਦੀ ਮੱਝ ਖੋਲ੍ਹਣ ਵਾਲਾ—ਦੁਧ ਖੁਣੋਂ ਮਰਦਾ ਏ'।"

ਇਹ ਕਹਿੰਦੇ ਹੋਏ ਪਿਨਾਕੀਓ ਅਤੇ ਜਪੈਤੋ ਨੇ ਆਪਣਾ ਰਾਹ ਫੜਿਆ। ਹਾਲੇ ਸੌ ਕੁ ਕਦਮ ਹੋਰ ਗਏ ਹੋਣੇ ਨੇ ਕਿ ਖੇਤਾਂ ਦੀ ਪਗਡੰਡੀ ਦੇ ਉਤੇ ਇਕ ਕੱਖਾਂ ਦੀ ਝੁੱਗੀ, ਪੱਕੀ ਛੱਤੀ ਹੋਈ, ਨਜ਼ਰੀਂ ਪਈ।

"ਇਸ ਝੁੱਗੀ ਵਿਚ ਕੋਈ ਨਾ ਕੋਈ ਜ਼ਰੂਰ ਵਸਦਾ ਹੋਣਾ ਏ।" ਪਿਨਾਕੀਓ ਨੇ ਕਿਹਾ। "ਜ਼ਰਾ ਬੂਹਾ ਖੜਕਾ ਕੇ ਤਾਂ ਵੇਖੀਏ।"

ਇਹ ਕਹਿੰਦੇ ਹੋਏ ਪਿਨਾਕੀਓ ਨੇ ਅਗਾਂਹ ਵਧ ਕੇ ਬੂਹਾ ਖੜਕਾਣਾ ਸ਼ੁਰੂ ਕਰ ਦਿੱਤਾ।

"ਕੌਣ ਏ?" ਅੰਦਰੋਂ ਇਕ ਮਹੀਨ ਜਿਹੀ ਆਵਾਜ਼ ਆਈ।

"ਅਸੀਂ ਗ਼ਰੀਬ ਪਿਓ ਪੁੱਤਰ ਹਾਂ ਨਾ ਖਾਣ ਨੂੰ ਟੁੱਕਰ, ਨਾ ਸਿਰ ਤੇ ਛੱਤ। ਬੇ-ਘਰੇ ਤੇ ਬੇ-ਆਸਰੇ ।" ਕਠਪੁਤਲੇ ਨੇ ਉੱਤਰ ਦਿੱਤਾ।

"ਕੁੰਜੀ ਘੁਮਾ ਵੇਖ, ਬੂਹਾ ਖੁੱਲ੍ਹ ਜਾਏਗਾ। ਅੰਦਰੋਂ ਫਿਰ ਆਵਾਜ਼ ਆਈ।

ਪਿਨਾਕੀਓ ਨੇ ਕੁੰਜੀ ਲਾਈ ਤੇ ਬੂਹਾ ਚੁਪੱਟ ਖੁਲ੍ਹ ਗਿਆ। ਅੰਦਰ ਵੜਦੇ ਸਾਰ ਇਧਰ ਤੱਕਿਆ, ਉਧਰ ਤੱਕਿਆ, ਪਰ ਨਜ਼ਰ ਕੋਈ ਨਾ ਆਇਆ।

"ਇਸ ਝੁੱਗੀ ਦਾ ਮਾਲਕ ਕਿਹੜਾ ਏ?" ਪਿਨਾਕੀਓ ਨੇ ਹੈਰਾਨ ਹੋ ਕੇ ਪੁਛਿਆ।

"ਉਤਾਂਹ ਤੱਕ, ਮੈਂ ਹਾਂ।"

ਪਿਓ ਪੁੱਤਰ ਦੀ ਨਜ਼ਰ ਇਕ ਦਮ ਛੱਤ ਵਲ ਗਈ ਅਤੇ ਉਹ ਤੱਕਦੇ ਕੀ ਨੇ ਕਿ ਇਕ ਸ਼ਤੀਰੀ ਤੇ ਬੜਬੋਲਾ ਝੀਂਗਰ ਬੈਠਾ ਹੋਇਆ ਹੈ।

"ਓਏ ਮੇਰੇ ਝੀਂਗਰ ਮਿੱਤਰਾ।" ਪਿਨਾਕੀਓ ਨੇ ਨਿਮਰਤਾ ਨਾਲ ਆਖਿਆ।

"ਹੁਣ ਆਖਦਾ ਏਂ 'ਮਿਤਰਾ' ਮੈਨੂੰ। ਪਰ ਯਾਦ ਹੈ ਉਹ ਦਿਨ ਜਦੋਂ ਮੈਨੂੰ ਲਕੜੀ ਦਾ ਹਥੌੜਾ ਕੱਢ ਮਾਰਿਆ ਸੀ।"

"ਤੂੰ ਠੀਕ ਕਹਿਨਾ ਏਂ। ਹੁਣ ਤੈਨੂੰ ਵੀ ਹੱਕ ਹੈ ਮੈਨੂੰ ਮਾਰਨ ਦਾ। ਬੇਸ਼ੱਕ ਮਾਰ ਉਹੀ ਲਕੜੀ ਦਾ ਹਥੌੜਾ, ਮੇਰੇ ਵੀ। ਪਰ ਮੇਰੇ ਬਾਪੂ ਨੂੰ ਕੁਝ ਨਾ ਆਖੀਂ।

"ਬਾਪੂ ਨੂੰ ਤਾਂ ਕੀ, ਮੈਂ ਤਾਂ ਪੁੱਤਰ ਨੂੰ ਵੀ ਕੁਝ ਨਹੀਂ ਕਹਾਂਗਾ। ਮੇਰਾ



ਤਾਂ ਕੇਵਲ ਮਤਲਬ ਸੀ ਨਸੀਹਤ ਦੇਣਾ ਕਿ ਇਸ ਸੰਸਾਰ ਵਿਚ ਸਦਾ ਦੂਜਿਆਂ ਨਾਲ ਚੰਗਾ ਵਰਤਾਉ ਕਰਨਾ ਚਾਹੀਦਾ ਹੈ ਤਾਂ ਜੋ ਭੀੜ ਪੈਣ ਤੇ ਬਾਕੀ ਵੀ ਤੁਹਾਡੇ ਨਾਲ ਚੰਗਾ ਵਰਤਾਉ ਕਰਨ।

"ਠੀਕ ਹੈ, ਤੇਰੀ ਨਸੀਹਤ ਸਿਰ ਮੱਥੇ ਤੇ। ਪਰ ਮੈਨੂੰ ਇਹ ਤਾਂ ਦੱਸ ਕਿ ਇਹ ਸੁਹਣੀ ਝੁੱਗੀ ਤੇਰੇ ਕਿਵੇਂ ਹੱਥ ਲਗੀ?"

"ਇਹ ਝੁੱਗੀ ਤਾਂ ਇਕ ਨੀਲੇ ਰੇਸ਼ਮੀ ਵਾਲਾਂ ਵਾਲੀ ਸੁਹਣੀ ਬੱਕਰੀ ਦੀ ਦਾਤ ਹੈ।"

"ਉਹ ਬਕਰੀ ਕਿਥੇ ਏ?" ਪਿਨਾਕੀਓ ਨੇ ਬੜੀ ਤਾਂਘ ਨਾਲ ਪੁਛਿਆ।

"ਕੁਝ ਪਤਾ ਨਹੀਂ।"

"ਕਦੀ ਆਏਗੀ ਵੀ ਪਰਤ ਕੇ?"

"ਕਦੀ ਨਹੀਂ। ਹਾਲੇ ਕਲ੍ਹ ਹੀ ਬੜੀ ਦੁੱਖੀ ਹੋ ਕੇ ਏਥੋਂ ਗਈ ਏ। ਜਾਂਦੀ ਹੋਈ ਮੈਂ-ਮੈਂ ਕਰ ਰਹੀ ਸੀ। ਜਿਵੇਂ ਆਖਦੀ ਹੋਵੇ, 'ਵਿਚਾਰਾ ਪਿਨਾਕੀਓ...ਹੁਣ ਉਹ ਕਦੀ ਨਹੀਂ ਮਿਲਣ ਲੱਗਾ...ਹੁਣ ਤਾਈਂ ਤਾਂ ਮਗਰ-ਮੱਛ ਉਸ ਨੂੰ ਹਜ਼ਮ ਕਰ ਚੁੱਕ ਹੋਣਾ ਏਂ।"

"ਸੱਚੀ, ਇੰਜ ਹੀ ਕਿਹਾ ਸੀ ਉਸ ਨੇ...ਤਾਂ ਫਿਰ ਉਹੀ ਸੀ...ਉਹੀ ਮੇਰੀ ਫ਼ਾਤਾ ਪਰੀ।" ਪਿਨਾਕੀਓ ਨੇ ਹੰਝੂਆਂ ਦੀ ਝੜੀ ਲਾ ਦਿੱਤੀ।

ਰੱਜ ਕੇ ਰੋ ਚੁੱਕਣ ਮਗਰੋਂ ਉਹਨੇ ਅੱਖਾਂ ਪੂੰਝੀਆਂ। ਫੇਰ ਘਾਹ ਦਾ ਇਕ ਵਿਛੌਣਾ ਵਿਛਾਇਆ ਜਿਸ ਤੇ ਬੁੱਢਾ ਜਪੈਤੋ ਲੇਟ ਗਿਆ।

ਪਿਨਾਕੀਓ ਨੇ ਝੀਂਗਰ ਨੂੰ ਆਖਿਆ, "ਦੱਸ ਖਾਂ, ਝੀਂਗਰ, ਕਿਤੇ ਦੁੱਧ ਮਿਲੇਗਾ, ਬਾਪੂ ਲਈ?"

"ਤਿੰਨਾਂ ਖੇਤਾਂ ਦੀ ਵਿਥ ਤੇ ਇਕ ਬਗ਼ੀਚਾ ਏ ਜਿਸ ਨੂੰ ਝਾਂਗੀ ਦਾ ਬਗ਼ੀਚਾ ਆਖਦੇ ਹਨ। ਉਹਦੇ ਕੋਲ ਕੁਝ ਲਵੇਰੀਆਂ ਵੀ ਹਨ । ਦੁੱਧ ਉਥੋਂ ਲੱਭ ਸਕਦਾ ਹੈ।

ਪਿਨਾਕੀਓ ਨੱਸਿਆ ਨੱਸਿਆ ਝਾਂਗੀ ਦੇ ਬਗ਼ੀਚੇ 'ਚ ਪੁਜਿਆ। ਝਾਂਗੀ ਨੇ ਪੁਛਿਆ:

"ਕਿਨਾਂ ਕੁ ਦੁਧ ਲੋੜੀਂਦਾ ਏ?"

"ਬਸ ਇਕ ਗੜਵੀ ਕੁ।"

"ਦੁਧ ਦੀ ਗੜਵੀ ਦੁਆਨੀ ਦੀ ਆਂਦੀ ਏ। ਕਢ ਦੁਆਨੀ, ਦੁੱਧ ਲੈਣਾ ਏ ਤਾਂ।"

"ਇਥੇ ਤਾਂ ਧੇਲਾ ਵੀ ਨਹੀਂ।" ਪਿਨਾਕੀਓ ਨੇ ਦੁੱਖ ਭਰੀ ਆਵਾਜ਼ 'ਚ ਕਿਹਾ।

“ਫਿਰ ਤਾਂ ਮੰਦੀ ਗੱਲ ਹੈ।” ਝਾਂਗੀ ਨੇ ਉਤਰ ਦਿੱਤਾ। “ਜੇ ਤੇਰੇ ਕੋਲ ਧੇਲਾ ਨਹੀਂ ਤੇ ਸਾਡੇ ਕੋਲ ਵੀ ਦੁੱਧ ਨਹੀਂ।”

“ਅੱਛਾ, ਫਿਰ ਕੀ ਹੋ ਸਕਦਾ ਏ। ਸਬਰ ਈ ਸਹੀ” ਪਿਨਾਕੀਓ ਇਹ ਕਹਿ ਕੇ ਮੁੜਨ ਲਗਾ।

“ਠਹਿਰ ਜ਼ਰਾ।” ਦੋਧੀ ਨੇ ਕਿਹਾ।

“ਇਕ ਗੱਲ ਹੋ ਸਕਦੀ ਹੈ । ਤੈਨੂੰ ਹਲਟ ਗੇੜਨਾ ਆਉਂਦਾ ਹੈ?”

“ਕੀ ਹੁੰਦਾ ਏ ਹਲਟ?”

“ਲਕੜੀ ਦਾ ਉਹ ਜੰਤਰ ਜਿਸ ਨਾਲ ਟਿੰਡਾਂ ਰਾਹੀਂ ਖੂਹ ’ਚੋਂ ਪਾਣੀ ਕੱਢ ਕੇ ਬਗ਼ੀਚੇ ਸਿੰਜੇ ਜਾਂਦੇ ਨੇ।”

“ਕੋਸ਼ਿਸ਼ ਕਰ ਕੇ ਵੇਖਾਂਗਾ।”

“ਚੰਗਾ ਫਿਰ ਤੂੰ ਸੌ ਟਿੰਡਾਂ ਪਾਣੀ ਦੀਆਂ ਕੱਢ ਕੇ ਵਿਖਾ ਤੇ ਗੜਵੀ ਦੁੱਧ ਮੈਂ ਦੇਵਾਂਗਾ।”

“ਚੰਗਾ ਮਨਜ਼ੂਰ।”

ਝਾਂਗੀ ਕਠਪੁਤਲੇ ਨੂੰ ਬਗ਼ੀਚੇ ਵਿਚ ਲੈ ਗਿਆ ਅਤੇ ਹਲਟ ਗੇੜਨ ਦੀ ਜਾਚ ਸਿਖਾਣ ਲੱਗਾ। ਪਿਨਾਕੀਓ ਜਾਂਦੇ ਹੀ ਕੰਮ ’ਚ ਜੁਟ ਗਿਆ। ਪਰ ਸੌ ਟਿੰਡਾਂ ਕਢਦੇ ਕਢਦੇ ਉਹਦਾ ਲਹੂ ਪਸੀਨਾ ਇਕ ਹੋ ਗਿਆ। ਐਨਾ ਔਖਾ ਕੰਮ ਉਹਨੇ ਪਹਿਲਾਂ ਕਦੀ ਨਹੀਂ ਸੀ ਕੀਤਾ।

“ਅੱਜ ਤਾਈਂ ਤਾਂ ਹਲਟ ਗੇੜਨ ਦਾ ਕੰਮ ਮੈਂ ਆਪਣੇ ਖੋਤੇ ਤੋਂ ਲਿਆ ਕਰਦਾ ਸੀ। ਪਰ ਉਹ ਗ਼ਰੀਬ ਜਾਨਵਰ ਅੱਜ ਸਵੇਰੇ ਹੀ ਮੋਇਆ ਹੈ। ਝਾਂਗੀ ਨੇ ਕਿਹਾ।

“ਕੀ ਮੈਂ ਉਹਨੂੰ ਵੇਖ ਸਕਦਾ ਹਾਂ?” ਪਿਨਾਕੀਓ ਨੇ ਪੁਛਿਆ।

“ਕਿਉਂ ਨਹੀਂ।”

ਤਬੇਲੇ ’ਚ ਵੜਦੇ ਸਾਰ ਹੀ ਪਿਨਾਕੀਓ ਨੇ ਘਾਹ ਉੱਤੇ ਲਿਟਿਆ ਇਕ ਖੋਤਾ ਤੱਕਿਆ। ਵਿਚਾਰਾ ਭੁੱਖ ਅਤੇ ਥਕਾਣ ਨਾਲ ਮਰ ਗਿਆ ਜਾਪਦਾ ਸੀ। ਪਰ ਜਦ ਪਿਨਾਕੀਓ ਨੇ ਨੇੜੇ ਹੋ ਕੇ ਤੱਕਿਆ ਤਾਂ ਆਪਣੇ ਮਨ ਵਿਚ ਕਹਿਣ ਲੱਗਾ:

“ਇਹਨੂੰ ਤਾਂ ਮੈਂ ਪਛਾਣਦਾ ਹਾਂ। ਇਹ ਕੋਈ ਨਵੀਂ ਸ਼ਕਲ ਤਾਂ ਹੈ ਨਹੀਂ।”

ਖੋਤੇ ਦੇ ਜ਼ਰਾ ਹੋਰ ਨੇੜੇ ਹੋ ਕੇ ਪਿਨਾਕੀਓਂ ਨੇ ਖੋਤਿਆਂ ਦੀ ਬੋਲੀ ਵਿਚ ਪੁਛਿਆ:



“ਕੌਣ ਏਂ ਤੂੰ?”

ਇਹ ਗੱਲ ਸੁਣ ਕੇ ਮਰੀਂਦੇ ਖੋਤੇ ਨੇ ਅੱਖਾਂ ਖੋਲ੍ਹੀਆਂ ਤੇ ਉਸੇ ਬੋਲੀ ’ਚ ਜਵਾਬ ਦਿਤਾ : “ਮੈਂ ਹਾਂ ਦੀ...ਵਾ....ਬੱ.....ਤੀ।” ਇਹ ਕਹਿ ਕੇ ਉਹਨੇ ਸਦਾ ਲਈ ਅੱਖਾਂ ਮੀਟ ਲਈਆਂ।

“ਹਾਏ ਵਿਚਾਰਾ ਦੀਵਾ-ਬੱਤੀ।” ਪਿਨਾਕੀਓ ਨੇ ਹੌਲੀ ਜਿਹੀ ਆਖਿਆ ਅਤੇ ਡੱਕੇ ਨਾਲ ਅੱਖਾਂ ’ਚੋਂ ਕਿਰਦੇ ਇਕ ਹੰਝੂ ਨੂੰ ਪੂੰਝਿਆ।

“ਤੂੰ ਇਸ ਖੋਤੇ ਨੂੰ ਮਰਿਆ ਤੱਕ ਕੇ ਇੰਨਾ ਦੁੱਖ ਮਹਿਸੂਸ ਕਰ ਰਿਹਾ ਏਂ ਭਾਵੇਂ ਤੂੰ ਇਸ ਉਤੇ ਕੁਝ ਨਹੀਂ ਸੀ ਖ਼ਰਚਿਆ। ਮੈਂ ਤਾਂ ਫਿਰ ਵੀ ਇਸ ਉਤੇ ਦਮੜੇ ਖ਼ਰਚੇ ਹੋਏ ਹਨ। ਕਿੰਨਾ ਦੁੱਖ ਹੋਣਾ ਚਾਹੀਦਾ ਹੈ ਮੈਨੂੰ।” ਝਾਂਗੀ ਨੇ ਕਿਹਾ।

“ਬਈ ਗੱਲ ਇਹ ਹੈ ਕਿ ਇਹ ਮੇਰਾ ਮਿੱਤਰ ਸੀ।”

“ਤੇਰਾ ਮਿੱਤਰ?”

“ਮੇਰੇ ਸਕੂਲ ਦਾ ਸਾਥੀ।”

“ਹੈਂ?” ਝਾਂਗੀ ਨੇ ਜ਼ੋਰ ਦਾ ਹਾਸਾ ਹੱਸ ਕੇ ਕਿਹਾ, “ਹੈਂ? ਤੇ ਸਕੂਲ ’ਚ ਤੇਰੇ ਨਾਲ ਖੋਤੇ ਪੜ੍ਹਦੇ ਸਨ? ਤਦ ਤਾਂ ਤੂੰ ਵੀ ਵਾਹ ਵਾਹ ਪੜ੍ਹਾਈ ਕੀਤੀ ਹੋਣੀ ਏਂ।”

ਇਹ ਸੁਣ ਕੇ ਕਠਪੁਤਲੇ ਦੇ ਦਿਲ ਨੂੰ ਸੱਟ ਲੱਗੀ। ਪਰ ਬੋਲਿਆ ਕੁਝ ਨਾ। ਬਸ, ਸੱਜਰਾ ਦੁੱਧ ਲੈ ਕੇ ਆਪਣੀ ਕੱਖਾਂ ਦੀ ਝੁੱਗੀ ਵੱਲ ਨੂੰ ਤੁਰ ਪਿਆ ।

ਪੰਜ ਮਹੀਨੇ ਬੀਤ ਗਏ। ਹਰ ਰੋਜ਼ ਸਵੇਰੇ ਪਹੁ ਫੁਟਣ ਤੋਂ ਪਹਿਲਾਂ ਪਿਨਾਕੀਓ ਹਲਟ ਗੇੜਨ ਜਾਇਆ ਕਰਦਾ। ਇਸ ਤਰ੍ਹਾਂ ਦੁੱਧ ਦੀਆਂ ਗੜਵੀਆਂ ਕਮਾ ਕੇ ਲਿਆਂਦਾ ਰਿਹਾ । ਦੁੱਧ ਪੀ ਪੀ ਕੇ ਬਾਪੂ ਦੀ ਸਿਹਤ ਚੰਗੀ ਹੋ ਗਈ। ਪਿਨਾਕੀਓ ਨੇ ਏਥੇ ਹੀ ਬਸ ਨਹੀਂ ਕੀਤੀ। ਵੇਹਲੇ ਵੇਲੇ ਕਾਨਿਆਂ ਦੀਆਂ ਟੋਕਰੀਆਂ, ਛਾਬੇ ਬਣਾਨੇ ਵੀ ਸਿੱਖ ਲਏ। ਇਹਨਾਂ ਨੂੰ ਵੇਚ ਕੇ ਜੋ ਪੈਸੇ ਮਿਲਦੇ ਬੜੇ ਸੁਚੱਜੇ ਢੰਗ ਨਾਲ ਰੋਜ਼ ਦਾ ਖ਼ਰਚ ਚਲਾਂਦਾ ਰਿਹਾ। ਹੋਰ ਤਾਂ ਹੋਰ ਉਹਨੇ ਬਾਪੂ ਨੂੰ ਸੈਰ ਕਰਾਉਣ ਲਈ ਇਕ ਲੱਕੜੀ ਦੀ ਛੋਟੀ ਜਿਹੀ ਬੱਘੀ ਵੀ ਬਣਾ ਲਈ ਤਾਂ ਜੋ ਖੁੱਲ੍ਹੇ ਮੌਸਮ ’ਚ ਉਹਨੂੰ ਹਵਾ-ਖ਼ੋਰੀ ਲਈ ਲਿਜਾਇਆ ਕਰੇ।

ਰਾਤ ਦੇ ਜਗਰਾਤੇ ਕੱਟ ਕੱਟ ਉਹ ਪੜ੍ਹਨਾ ਲਿਖਣਾ ਵੀ ਸਿਖਦਾ ਰਿਹਾ। ਨਾਲ ਦੇ ਪਿੰਡ ’ਚੋਂ ਇਕ ਸਸਤੀ ਜਿਹੀ ਪੋਥੀ ਵੀ ਖ਼ਰੀਦ ਲਿਆਇਆ ਜੀਹਦਾ ਨਾ ਪਹਿਲਾ ਪੱਤਰਾ ਸੀ ਤੇ ਨਾ ਅਖ਼ੀਰਲਾ। ਉਸ ਪੁਸਤਕ ਰਾਹੀਂ ਪੜ੍ਹਨ ਦਾ ਅਭਿਆਸ ਕਰਦਾ ਰਿਹਾ। ਜਿਥੋਂ ਲਿਖਣ ਦਾ ਸਬੰਧ ਸੀ ਇਕ ਕਾਨੇ ਨੂੰ ਘੜ ਕੇ ਕਲਮ ਬਣਾ ਲਈ। ਨਾ ਵਿਚਾਰੇ ਕੋਲ ਸਿਆਹੀ ਸੀ ਨਾ ਦਵਾਤ। ਇਕ

ਬੋਤਲ ਵਿਚ ਸ਼ਤੂਤਾਂ ਅਤੇ ਜਾਮਨਾਂ ਦਾ ਰਸ ਮਿਲਾ ਕੇ ਸਿਆਹੀ ਬਣਾ ਲਈ।

ਗੱਲ ਕੀ ਆਪਣੀ ਹਿੰਮਤ, ਮਿਹਨਤ ਅਤੇ ਤਰੱਕੀ ਕਰਨ ਦੇ ਚਾਅ ਨਾਲ ਉਹ ਨਾ ਕੇਵਲ ਆਪਣੇ ਬੀਮਾਰ ਪਿਓ ਦੀ ਸੇਵਾ ਕਰਨ ਵਿਚ ਸਫਲ ਹੋਇਆ ਸਗੋਂ ਕਪੜਿਆਂ ਲਈ ਚਾਰ ਪੈਸੇ ਵੀ ਬਚਾ ਲਏ।

ਇਕ ਦਿਨ ਉਸ ਨੇ ਆਪਣੇ ਬਾਪੂ ਨੂੰ ਆਖਿਆ "ਅੱਜ ਬਾਜ਼ਾਰ ਜਾਵਾਂਗਾ, ਕੋਟ, ਟੋਪੀ ਅਤੇ ਜੁੱਤੀਆਂ ਦਾ ਜੋੜਾ ਲੈਣ। ਜਦ ਘਰ ਪਰਤਾਂਗਾ ਐਨਾ ਸਜਿਆ ਹੋਵਾਂਗਾ ਕਿ ਸ਼ਹਿਜ਼ਾਦਾ ਲਗਾਂਗਾ।" ਪਿਨਾਕੀਓ ਨੇ ਹੱਸਦੇ ਹੋਏ ਕਿਹਾ।

ਘਰੋਂ ਨਿਕਲ ਕੇ ਖ਼ੁਸ਼ ਖ਼ੁਸ਼ ਬਾਜ਼ਾਰ ਵਲ ਨੱਸ ਤੁਰਿਆ। ਅਚਣਚੇਤ ਮਗਰੋਂ ਕਿਸੇ ਨੇ ਉਹਦਾ ਨਾਂ ਲੈ ਕੇ ਆਵਾਜ਼ ਮਾਰੀ। ਪਰਤ ਕੇ ਤੱਕਿਆ ਤਾਂ ਇਕ ਢਡ-ਮਟੋੜਾ ਸਿੱਪੀ ਤੋਂ ਮੂੰਹ ਕਢ ਕੇ ਝਾਕ ਰਿਹਾ ਸੀ।

"ਪਛਾਣਿਆ ਨਹੀਂ ਮੈਨੂੰ?" ਢਡ-ਮਟੋੜੇ ਨੇ ਪੁਛਿਆ।

"ਕੁਝ ਝਾਉਲਾਂ ਤਾਂ ਪੈਂਦਾ ਏ।"

"ਯਾਦ ਏ ਉਹ ਢਡ-ਮਟੋੜਾ ਜਿਹੜਾ ਨੀਲੇ ਵਾਲਾਂ ਵਾਲੀ ਫ਼ਾਤਾ ਪਰੀ ਦਾ ਸੇਵਾਦਾਰ ਸੀ? ਯਾਦ ਏ ਜਦ ਮੈਂ ਤੈਨੂੰ ਹੇਠਾਂ ਉਤਰ ਕੇ ਰੌਸ਼ਨੀ ਵਿਖਾਈ ਸੀ ਅਤੇ ਤੇਰਾ ਪੈਰ ਦਰਵਾਜ਼ੇ ਵਿਚ ਫਸ ਕੇ ਰਹਿ ਗਿਆ ਸੀ?"

"ਹਾਂ, ਚੇਤੇ ਹੈ ਸਭ ਕੁਝ।" ਪਿਨਾਕੀਓ ਨੇ ਆਖਿਆ। "ਪਰ ਢਡ-ਮਟੋੜੇ ਜੀ, ਇਕ ਗੱਲ ਛੇਤੀ ਦੱਸੋ, ਮੇਰੀ ਫ਼ਾਤਾ ਕਿਥੇ ਏ? ਕੀ ਹਾਲ ਹੈ ਉਹਦਾ? ਮਾਫ਼ ਕਰ ਦਿੱਤਾ ਕਿੰਨੀ ਜਾਂ ਨਹੀਂ ਉਹਨੇ ਮੈਨੂੰ? ਭੁੱਲੀ ਤਾਂ ਨਹੀਂ? ਮੇਰਾ ਹਾਲੇ ਵੀ ਭਲਾ ਚਾਹੁੰਦੀ ਏ? ਕੁ ਦੂਰ ਹੈ ਏਥੋਂ? ਉਹਨੂੰ ਮਿਲ ਸਕਦਾ ਹਾਂ ਕਿ ਨਹੀਂ?"

ਇਹਨਾਂ ਸਾਰੀਆਂ ਗੱਲਾਂ ਦਾ ਜਿਹੜੀਆਂ ਕਿ ਇਕੋ ਸਾਹੇ ਪੁੱਛੀਆਂ ਗਈਆਂ ਸਨ, ਢਡ-ਮਟੋੜੇ ਨੇ ਇਕੋ ਹੀ ਉੱਤਰ ਦਿੱਤਾ "ਪਿਆਰੇ ਪਿਨਾਕੀਓ, ਵਿਚਾਰੀ ਫ਼ਾਤਾ ਤਾਂ ਹਸਪਤਾਲ ਪਈ ਏ।"

"ਹਸਪਤਾਲ?"

"ਹਾਂ, ਹਸਪਤਾਲ।"

'ਦੁੱਖੜੇ ਸਹਿ ਸਹਿ ਕੇ ਉਹ ਬੀਮਾਰ ਹੋ ਗਈ ਸੀ। ਹੁਣ ਉਹਦੇ ਕੋਲ ਰੋਟੀ ਖਾਣ ਨੂੰ ਵੀ ਪੈਸਾ ਨਹੀਂ।"

"ਸੱਚੀਂ? ਇਹ ਸੁਣ ਕੇ ਮੈਨੂੰ ਬਹੁਤ ਦੁੱਖ ਹੋਇਆ ਹੈ।.....ਹਾਏ ਮੇਰੀ ਵਿਚਾਰੀ ਫ਼ਾਤਾ......ਵਿਚਾਰੀ ਫ਼ਾਤਾ.......ਹਾਏ ਮੇਰੀ ਸੁਹਣੀ ਫ਼ਾਤਾ...ਜੇ ਮੇਰੇ ਕੋਲ ਲੱਖ ਰੁਪਏ ਹੋਣ ਉਹ ਵੀ ਉਹਦੇ ਤੇ ਲਾ ਦੇਵਾਂ।....ਪਰ ਮੇਰੇ ਕੋਲ ਤਾਂ ਕੇਵਲ ਚਾਲ੍ਹੀ ਰੁਪਏ ਹਨ.......ਇਹਨਾਂ ਨਾਲ ਨਵੀਂ ਪੁਸ਼ਾਕ ਖ਼ਰੀਦਣ ਤੁਰਿਆ



ਸਾਂ, ਪਰ ਆਹ ਲਓ ਚਾਲੀ ਰੁਪਏ ਢਡ-ਮਟੋੜੇ ਜੀ, ਛੇਤੀ ਜਾ ਕੇ ਮੇਰੀ ਫ਼ਾਤਾ ਨੂੰ ਦੇਵੋ।"

"ਤੇ ਤੇਰੀ ਨਵੀਂ ਪੁਸ਼ਾਕ ਦਾ ਕੀ ਬਣੇਗਾ।"

"ਮੈਨੂੰ ਪੁਸ਼ਾਕ ਪਸ਼ੂਕ ਨਹੀਂ ਚਾਹੀਦੀ। ਜਿਹੜੇ ਫਟੇ ਪੁਰਾਣੇ ਕਪੜੇ ਮੇਰੇ ਪਹਿਨੇ ਹੋਏ ਹਨ ਉਹ ਵੀ ਲੈ ਜਾ ਕੇ ਵੇਚ ਦੇ ਮੇਰੀ ਫ਼ਾਤਾ ਦੀ ਸਹਾਇਤਾ ਲਈ। ਜਾਓ, ਢਡ-ਮਟੋੜੇ ਜੀ, ਜਾਓ। ਛੇਤੀ ਕਰੋ। ਦੋ ਦਿਨਾਂ ਦੇ ਅੰਦਰ ਅੰਦਰ ਪਰਤ ਆਉਣਾ। ਸ਼ਾਇਦ ਉਸ ਵੇਲੇ ਹੋਰ ਪੈਸੇ ਦੇ ਸਕਾਂ। ਅੱਜ ਤਾਈਂ ਤਾਂ ਆਪਣੇ ਬਾਪੂ ਦਾ ਖ਼ਰਚ ਚਲਾਣ ਲਈ ਕੰਮ ਕਰਦਾ ਰਿਹਾ ਹਾਂ। ਹੁਣ ਅਗਾਂਹ ਨੂੰ ਪੰਜ ਘੰਟੇ ਹੋਰ ਵਧ ਕੰਮ ਕਰਿਆ ਕਰਾਂਗਾ ਤਾਂ ਜੋ ਮੇਰੀ ਫ਼ਾਤਾ ਦਾ ਖ਼ਰਚ ਤੁਰ ਸਕੇ । ਅੱਛਾ, ਢਡ-ਮਟੋੜੇ ਜੀ, ਜਾਓ, ਨਮਸਤੇ । ਦੋ ਦਿਨਾਂ ਤਾਈਂ ਉਡੀਕਾਂਗਾ।"

ਢਡ-ਮਟੌੜਾ ਸੀ ਤਾਂ ਸੁਸਤ, ਪਰ ਇਸ ਵਾਰੀ ਆਪਣੀ ਆਦਤ ਦੇ ਵਿਰੁਧ ਕਿਰਲੇ ਵਾਂਗ ਨੱਸਦਾ ਚਲਾ ਗਿਆ।

ਜਦ ਪਿਨਾਕੀਓ ਘਰ ਪਰਤਿਆ ਤਾਂ ਬਾਪੂ ਨੇ ਪੁਛਿਆ, "ਓਏ ਤੇਰੀ ਨਵੀਂ ਪੁਸ਼ਾਕ ਕਿਥੇ?"

ਮੇਰੇ ਮੇਚ ਦੀ ਲਭੀ ਨਹੀਂ। ਚਲੋ ਕੀ ਕਰਨਾ ਹੋਇਆ। ਫੇਰ ਕਦੀ ਸਵਾ ਲਵਾਂਗਾ।"

ਉਸ ਦਿਨ ਪਿਨਾਕੀਓ ਦਸ ਵਜੇ ਤਾਈਂ ਜਾਗਣ ਦੀ ਥਾਂ ਅੱਧੀ ਰਾਤ ਤਾਈਂ ਜਾਗਦਾ ਰਿਹਾ ਅਤੇ ਅੱਠ ਟੋਕਰੀਆਂ ਦੀ ਥਾਂ ਸੋਲਾਂ ਬਣਾ ਛੱਡੀਆਂ।

ਫਿਰ ਸੌਂ ਗਿਆ। ਸੁੱਤੇ ਸੁੱਤੇ ਉਹਨੂੰ ਇਕ ਸੁਪਨਾ ਦਿਸਦਾ ਹੈ ਕਿ ਫ਼ਾਤਾ ਨੇ ਆਕੇ ਉਹਨੂੰ ਚੁੰਮਿਆ ਅਤੇ ਖ਼ੁਸ਼ ਹੋ ਕੇ ਆਖਿਆ, "ਸ਼ਾਬਾਸ਼ ਪਿਨਾਕੀਓ। ਕਿਉਂਕਿ ਤੇਰਾ ਦਿਲ ਸਾਫ਼ ਸੀ ਇਸ ਕਰਕੇ ਤੇਰੀਆਂ ਸਾਰੀਆਂ ਭੁੱਲਾਂ ਬਖ਼ਸ਼ ਦਿੱਤੀਆਂ ਹਨ ਮੈਂ। ਜਿਹੜੇ ਬੱਚੇ ਆਪਣੇ ਮਾਂ ਪਿਓ ਦੀ ਬੁੱਢੇ ਵੇਲੇ ਅਤੇ ਦੁਖਾਂ 'ਚ ਸੇਵਾ ਕਰਦੇ ਹਨ ਉਹ ਸਦਾ ਸਲਾਹੇ ਜਾਂਦੇ ਨੇ। ਉਹਨਾਂ ਨਾਲ ਸਭ ਪਿਆਰ ਦਰਸਾਉਂਦੇ ਨੇ ਭਾਵੇਂ ਪਹਿਲਾਂ ਉਹਨਾਂ ਦਾ ਵਰਤਾਓ ਇੰਨਾ ਚੰਗਾ ਨਾ ਵੀ ਰਿਹਾ ਹੋਵੇ। ਅੱਗੇ ਲਈ, ਖ਼ਿਆਲ ਰਖੀਂ।

ਸਦਾ ਖ਼ੁਸ਼ ਰਹਿ ਤੂੰ।

ਇਥੇ ਆ ਕੇ ਸੁਪਨਾ ਖ਼ਤਮ ਹੋ ਗਿਆ ਅਤੇ ਪਿਨਾਕੀਓ ਦੀ ਅੱਖ ਖੁਲ੍ਹ ਗਈ। ਹੁਣ ਤੁਸੀਂ ਆਪ ਹੀ ਸੋਚ ਸਕਦੇ ਹੋ ਕਿ ਉਹਨੂੰ ਕਿੰਨੀ ਹੈਰਾਨੀ ਹੋਈ ਹੋਣੀ ਏ ਜਦੋਂ ਸੁੱਤੇ ਉੱਠਦੇ ਸਾਰ ਪਤਾ ਲੱਗਾ ਕਿ ਉਹ ਲਕੜੀ ਦਾ ਪੁਤਲਾ ਨਹੀਂ ਸਗੋਂ ਹੋਰਾਂ ਵਾਂਗ ਇਕ ਮੁੰਡਾ ਬਣ ਗਿਆ ਹੈ। ਜਦ ਚਾਰੇ ਪਾਸੇ ਨਜ਼ਰ ਦੁੜਾਈ ਤਾਂ ਕੱਖਾਂ ਦੀ ਝੁੱਗੀ ਦੀ ਥਾਂ ਇਕ ਸਜਿਆ ਸਜਾਇਆ ਕਮਰਾ ਸੀ। ਝਟ ਮੰਜੇ

ਤੋਂ ਛਾਲ ਮਾਰੀ ਤੇ ਸਾਹਮਣੇ ਇਕ ਨਵੀਂ ਪੁਸ਼ਾਕ ਪਈ ਮਿਲੀ, ਨਵੀਂ ਟੋਪੀ, ਨਵੀਆਂ ਜੁੱਤੀਆਂ ਦਾ ਜੋੜਾ ।

ਨਵੀਂ ਪੁਸ਼ਾਕ ਪਾਉਂਦੇ ਸਾਰ ਸੁਭਾਵਕ ਹੀ ਸੀ ਕਿ ਉਹ ਆਪਣੇ ਹੱਥ ਜੇਬਾਂ 'ਚ ਪਾਉਂਦਾ। ਜੇਬ 'ਚ ਹੱਥ ਪਾਂਦੇ ਸਾਰ ਹੀ ਦੰਦਖੰਡ ਦਾ ਇਕ ਨਿੱਕਾ ਜਿਹਾ ਬਟੂਆ ਲਭਿਆ ਜਿਸ ਉਤੇ ਲਿਖਿਆ ਹੋਇਆ ਸੀ, "ਨੀਲੇ ਵਾਲਾਂ ਵਾਲੀ ਫ਼ਾਤਾ ਆਪਣੇ ਪਿਆਰੇ ਪਿਨਾਕੀਓ ਨੂੰ ਚਾਲੀ ਰੁਪਏ ਵਾਪਸ ਕਰਦੀ ਹੈ ਅਤੇ ਉਹਦੇ ਉਦਾਰ ਦਿਲ ਦਾ ਧੰਨਵਾਦ ਕਰਦੀ ਹੈ?" ਬਟੂਆ ਖੋਲ੍ਹਿਆ ਤਾਂ ਚਾਂਦੀ ਦੇ ਚਾਲੀ ਰੁਪਿਆਂ ਦੀ ਥਾਂ ਲਿਸ਼ਲਿਸ਼ ਕਰਦੀਆਂ ਸੋਨੇ ਦੀਆਂ ਨਵੀਆਂ ਨਕੋਰ ਅਸ਼ਰਫ਼ੀਆਂ ਠਣ ਠਣ ਕਰਦੀਆਂ ਬਾਹਰ ਆ ਡਿੱਗੀਆਂ।

ਫਿਰ ਪਿਨਾਕੀਓ ਆਪਣੀ ਸ਼ਕਲ ਵੇਖਣ ਸ਼ੀਸ਼ੇ ਵਲ ਗਿਆ। ਹੁਣ ਤਾਂ ਪਛਾਣਿਆਂ ਹੀ ਨਹੀਂ ਸੀ ਜਾਂਦਾ। ਲਕੜੀ ਦੇ ਕਠਪੁਤਲੇ ਦੀ ਥਾਂ ਕੱਕੇ ਵਾਲਾਂ ਅਤੇ ਨੀਲੇ ਨੈਣਾਂ ਵਾਲਾ ਇੱਕ ਹੱਸੂੰ-ਹੱਸੂੰ ਕਰਦਾ ਮੁੰਡਾ ਬਣ ਚੁੱਕਾ ਸੀ। ਮੁੱਖੜਾ ਗੁਲਾਬ ਵਾਂਗ ਖਿੜਿਆ ਹੋਇਆ ਸੀ।

ਇਹਨਾਂ ਸਾਰਿਆਂ ਚਮਤਕਾਰਾਂ ਨੂੰ ਤੱਕ ਤੱਕ ਕੇ ਪਿਨਾਕੀਓ ਹੈਰਾਨ ਹੋ ਰਿਹਾ ਸੀ। ਉਹਨੂੰ ਯਕੀਨ ਨਹੀਂ ਸੀ ਆ ਰਿਹਾ ਕਿ ਉਹ ਜਾਗਦਾ ਹੈ ਜਾਂ ਸੁਪਨਾ ਤੱਕ ਰਿਹਾ ਹੈ।

"ਮੇਰਾ ਬਾਪੂ ਕਿਥੇ ਏ?" ਉਹਨੂੰ ਇਕ ਦਮ ਖ਼ਿਆਲ ਆਇਆ। ਕਮਰੇ ਵਿਚ ਵੜਿਆ ਤੇ ਜਪੈਤੋ ਇਕ ਪਾਸੇ ਬੈਠਾ ਸੀ, ਬਿਲਕੁਲ ਤੰਦਰੁਸਤ ਅਤੇ ਪਹਿਲਾਂ ਦੀ ਤਰ੍ਹਾਂ ਹੱਸ-ਮੁਖ। ਉਹਨੇ ਫਿਰ ਆਪਣਾ ਪੁਰਾਣਾ ਪੇਸ਼ਾ ਫੜ ਲਿਆ ਸੀ—ਤਰਖਾਣਾ। ਠੀਕ ਉਸੇ ਵੇਲੇ ਇਕ ਲਕੜੀ ਘੜ ਰਿਹਾ ਸੀ। ਉਹਦੇ ਉਤੇ ਫੁੱਲ ਬੂਟੇ ਅਤੇ ਜਾਨਵਰ ਬਣਾ ਰਿਹਾ ਸੀ।

"ਬਾਪੂ ਮੈਨੂੰ ਇਕ ਗੱਲ ਦਸ। ਇਹ ਸਾਰੀ ਅਦਲਾ ਬਦਲੀ ਇਕ ਦਮ ਕਿਵੇਂ ਹੋ ਗਈ?" ਪਿਨਾਕੀਓ ਨੇ ਛਾਲ ਮਾਰ ਕੇ ਬਾਪੂ ਨੂੰ ਗਲਵਕੜੀ ਪਾਉਂਦੇ ਹੋਏ ਉਹਦਾ ਮੂੰਹ ਚੁੰਮ ਚੁੰਮ ਕੇ ਭਰ ਦਿੱਤਾ ।

"ਇਸ ਸਾਰੀ ਅਦਲਾ ਬਦਲੀ ਦਾ ਕਾਰਨ ਤੂੰ ਹੀ ਤਾਂ ਹੈਂ।" ਜਪੈਤੋ ਨੇ ਕਿਹਾ।

"ਮੈਂ ਕਿਵੇਂ?"

"ਕਿਉਂਕਿ ਜਦ ਭੈੜੇ ਬੱਚੇ ਚੰਗੇ ਹੋ ਜਾਂਦੇ ਨੇ, ਉਹ ਆਪਣੇ ਘਰ ਦਾ ਆਲਾ ਦੁਆਲਾ ਵੀ ਸੁਆਰ ਦੇਂਦੇ ਨੇ। ਆਪਣੇ ਖ਼ਾਨਦਾਨ ਨੂੰ ਚਾਰ ਚੰਦ ਲਾ ਲੈਂਦੇ ਨੇ।

ਉਹ ਲਕੜੀ ਦਾ ਪਿਨਾਕੀਓ ਕਿਥੇ ਉੱਡ ਪੁੱਡ ਗਿਆ?"



"ਔਹ ਪਿਆ ਏ। ਜਪੈਤੋ ਨੇ ਕੁਰਸੀ ਨਾਲ ਢੋਹ ਲਾਈ ਕਠਪੁਤਲੇ ਵਲ ਇਸ਼ਾਰਾ ਕਰਦੇ ਹੋਏ ਆਖਿਆ। ਉਹਦਾ ਸਿਰ ਇਕ ਪਾਸੇ ਨੂੰ ਡਿਗਿਆ ਹੋਇਆ ਸੀ। ਬਾਂਹਾਂ ਤੇ ਲੱਤਾਂ ਹੇਠਾਂ ਨੂੰ ਢਿਲਕੀਆਂ ਹੋਈਆਂ ਸਨ। ਖ਼ਬਰੇ ਖੜਾ ਕਿਸ ਤਰਾਂ ਸੀ ਉਹ।

ਪਿਨਾਕੀਓ ਨੇ ਪਰਤ ਕੇ ਕਠਪੁਤਲੇ ਵੱਲ ਤੱਕਿਆ ਅਤੇ ਥੋੜ੍ਹੀ ਦੇਰ ਮਗਰੋਂ ਖ਼ੁਸ਼ ਹੋ ਕੇ ਆਪਣੇ ਆਪ ਨੂੰ ਕਹਿਣ ਲੱਗਾ:

"ਜਦ ਮੈਂ ਕਠਪੁਤਲਾ ਸਾਂ ਤਾਂ ਕਿੰਨਾ ਅਜੀਬ ਲੱਗਦਾ ਸਾਂ। ਅਤੇ ਹੁਣ ਸਦਾ ਲਈ ਮੁੰਡਾ ਬਣਕੇ ਕਿੰਨਾ ਖ਼ੁਸ਼ ਹਾਂ....। ਕਿੰਨਾ ਖ਼ੁਸ਼.....।"

